

# ਬਿਨੁ ਸਬਦੈ ਮੁਕਤਿ ਨ ਹੋਈ

ਭਾਈ ਪਿੰਦਰਪਾਲ ਸਿੰਘ ਜੀ 'ਕਥਾਵਾਚਕ'
ਦੇ ਚੋਣਵੇਂ ਲੈਕਚਰ

ੴ ਸਤਿਗੁਰ ਪ੍ਰਸਾਦਿ ॥

# ਬਿਨੁ ਸਬਦੈ ਮੁਕਤਿ ਨ ਹੋਈ

***ਭਾਈ ਪਿੰਦਰਪਾਲ ਸਿੰਘ ਜੀ 'ਕਥਾਵਾਚਕ'***

**ਦੇ**

**ਚੋਣਵੇਂ ਲੈਕਚਰ**

***ਸੰਪਾਦਕ-***

ਭਾਈ ਪਰਮਜੀਤ ਸਿੰਘ ਖਾਲਸਾ

ਪ੍ਰਧਾਨ ਸਿੱਖ ਸਟੂਡੈਂਟ ਫੈਡਰੇਸ਼ਨ (ਮਹਿਤਾ)

ਪ੍ਰਕਾਸ਼ਕ :-

**ਭਾ: ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ

© ਪ੍ਰਕਾਸ਼ਕ

ISBN : 978-81-7601-906-4

ਪਹਿਲੀ ਐਡੀਸ਼ਨ—ਮਈ 2008

ਭੇਟਾ : **80-00**

ਪ੍ਰਕਾਸ਼ਕ:-

**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)

ਫੋਨ/ਫੈਕਸ : 91-183-2542346, 2547974, 2557973

E.Mail : csjs@vsnl.com, csjsexports@vsnl.com
csjssales@hotmail.com

Web site : www.csjs.com

(Printed in India)

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774*

# ਤਤਕਰਾ



☆☆☆

☞ *ਗਿਆਨੀ ਜੀ ਦੀਆਂ ਹੋਰ ਛਪੀਆਂ ਪੁਸਤਕਾਂ :-*

1. ਦਰਸ਼ਨਾ ਦੀ ਜੁਗਤਿ
2. ਗੁਰਮੁਖਾ ਕੇ ਮੁਖ ਉਜਲੇ
3. ਮਾਣਸੁ ਜਨਮੁ ਅਮੋਲੁ ਹੈ
4. ਬਾਬੀਹਾ ਅੰਮ੍ਰਿਤ ਵੇਲੈ ਬੋਲਿਆ
5. ਮਾਇਆ ਮੋਹੁ ਦੁਖੁ ਸਾਗਰੁ ਹੈ
6. ਸਤਿਗੁਰ ਕੀ ਸੇਵਾ ਊਤਮ ਹੈ
7. ਮਹਿਮਾ ਸਾਧੂ ਸੰਗ ਕੀ
8. ਗੁਰੁ ਪਰਮੇਸੁਰੁ ਪੂਜੀਐ
9. ਕੋਈ ਆਣਿ ਮਿਲਾਵੈ
10. ਬਿਨੁ ਸਬਦੈ ਮੁਕਤਿ ਨ ਹੋਈ

# ਸ਼ਲਾਘਾਯੋਗ ਉਪਰਾਲਾ

ਭਾਈ ਪਿੰਦਰਪਾਲ ਸਿੰਘ ਜੀ ਇਸ ਸਮੇਂ ਦੇ ਪ੍ਰਸਿੱਧ ਵਿਦਵਾਨ ਅਤੇ ਕਥਾ ਵਾਚਕ ਹਨ। ਅੱਜ ਹਰ ਵਿਅਕਤੀ ਉਨ੍ਹਾਂ ਦੀ ਕਥਾ ਸੁਣ ਕੇ ਗੁਰੂ ਘਰ ਨਾਲ ਜੁੜਦਾ ਹੈ। ਭਾਈ ਪਰਮਜੀਤ ਸਿੰਘ ਖਾਲਸਾ ਨੇ ਉਨ੍ਹਾਂ ਦੇ ਲੈਕਚਰਾਂ ਨੂੰ ਪੰਜਾਬੀ ਰੂਪ ਦੇ ਕੇ ਬੜਾ ਸ਼ਲਾਘਾਯੋਗ ਕਾਰਜ ਕੀਤਾ ਹੈ। ਸਾਨੂੰ ਪਤਾ ਹੈ ਕਿ ਟੇਪਾਂ ਤੋਂ ਪੰਜਾਬੀ ਉਤਾਰਾ ਕਰਨਾ ਕੋਈ ਸੌਖਾ ਕੰਮ ਨਹੀਂ। ਭਾਈ ਪਰਮਜੀਤ ਸਿੰਘ ਜੀ ਖਾਲਸਾ ਨੇ ਇਸ ਪਾਸੇ ਵੱਡਾ ਉੱਦਮ ਕੀਤਾ ਹੈ। ਇਸ ਤੋਂ ਪਹਿਲਾਂ ਭਾਈ ਚਤਰ ਸਿੰਘ ਜੀਵਨ ਸਿੰਘ ਦੀ ਫਰਮ ਨੇ ਗਿਆਨੀ ਸੰਤ ਸਿੰਘ ਮਸਕੀਨ ਦੀਆਂ ਕਈ ਕੈਸਟਾਂ ਦੇ ਪੰਜਾਬੀ ਉਤਾਰੇ ਕਰਵਾਏ ਹਨ। ਭਾਈ ਪਿੰਦਰਪਾਲ ਸਿੰਘ ਬੜੀ ਚੜ੍ਹਦੀ ਕਲਾ ਵਾਲੇ ਬੁਲਾਰੇ ਹਨ, ਉਨ੍ਹਾਂ ਦੀਆਂ ਕੈਸਟਾਂ ਨੂੰ ਪੰਜਾਬੀ ਰੂਪ ਦੇਣਾ ਵੱਡਾ ਸ਼ਲਾਘਾ ਯੋਗ ਕਾਰਜ ਹੈ। ਭਾਈ ਪਰਮਜੀਤ ਸਿੰਘ ਖਾਲਸਾ ਨੇ ਸੱਤ ਲੈਕਚਰਾਂ ਨੂੰ ਪੰਜਾਬੀ ਰੂਪ ਦਿੱਤਾ ਹੈ। ਇਨ੍ਹਾਂ ਕਥਾਵਾਂ ਵਿਚ ਬਿਨੁ ਸਬਦੈ ਮੁਕਤਿ ਨ ਹੋਈ, ਕਤਿਕਿ ਕਰਮ ਕਮਾਵਣੇ, ਹਰਿ ਪਿਰ ਸੰਗਿ ਬੈਠੜਿਆਹ, ਹਉ ਵਾਰੀ ਜਿਤੁ ਸੋਹਿਲੈ, ਸੂਰਜੁ ਏਕੋ ਰੁਤਿ ਅਨੇਕ, ਤਿਨ ਧੰਨੁ ਜਣੇਦੀ ਮਾਉ, ਸੇ ਪੂਰੇ ਪਰਧਾਨ ਆਦਿ ਦਰਜ ਹਨ।

(ਤਰਲੋਚਨ ਸਿੰਘ)
ਸਿੰਘ ਸਾਹਿਬ
ਜਥੇਦਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ
ਸ੍ਰੀ ਆਨੰਦਪੁਰ ਸਾਹਿਬ।

# ਦੋ ਸ਼ਬਦ

ਭਾਈ ਪਿੰਦਰਪਾਲ ਸਿੰਘ ਜੀ ਇਕ ਉੱਚ ਕੋਟੀ ਦੇ ਵਿਦਵਾਨ ਅਤੇ ਕਥਾ ਵਾਚਕ ਹਨ। ਉਨ੍ਹਾਂ ਦੀ ਵਿਦਵਤਾ ਉਨ੍ਹਾਂ ਦੇ ਮੁਖ ਵਿਚ ਫੁੱਲਾਂ ਵਾਂਗ ਝੜਦੀ ਹੈ। ਜਦ ਉਹ ਬੋਲਦੇ ਹਨ ਤਾਂ ਉਨ੍ਹਾਂ ਦੀ ਬੋਲਣ ਗਤੀ ਕਦੀ ਵੀ ਧੀਮੀ ਨਹੀਂ ਹੁੰਦੀ। ਅਜਿਹੇ ਵਿਦਵਾਨ ਦੀ ਅਵਾਜ਼ ਨੂੰ ਸੁਣ ਕੇ ਕਲਮਬੰਦ ਕਰਨਾ ਕੋਈ ਮਾਮੂਲੀ ਕੰਮ ਨਹੀਂ ਸੀ। ਮੈਂ ਉਨ੍ਹਾਂ ਦੀਆਂ ਟੇਪਾਂ ਨੂੰ ਬਾਰ-ਬਾਰ ਸੁਣਿਆ ਹੈ ਅਤੇ ਤਸੱਲੀ ਹੋਣ ਉੱਪਰ ਹੀ ਕਲਮਬੰਦ ਕੀਤਾ ਹੈ। ਇਸ ਪੁਸਤਕ ਵਿਚ ਮੈਂ ਉਨ੍ਹਾਂ ਦੇ ਸੱਤ ਲੈਕਚਰ ਇਕੱਤਰ ਕੀਤੇ ਹਨ। ਉਨ੍ਹਾਂ ਦੇ ਪਹਿਲੇ ਲੈਕਚਰ ਦਾ ਨਾਮ ਹੈ *'ਬਿਨੁ ਸਬਦੈ ਮੁਕਤਿ ਨ ਹੋਈ'*। ਇਸ ਸਲੋਕ ਬਾਰੇ ਵਿਦਵਾਨ ਲੇਖਕ ਨੇ ਇਹ ਸਮਝਾਇਆ ਹੈ ਕਿ ਸਬਦ ਤੋਂ ਬਿਨਾਂ ਮੁਕਤੀ ਨਹੀਂ ਹੁੰਦੀ। ਇਸ ਦੇ ਲਈ ਸਾਧਸੰਗਤਿ ਕਰਨੀ ਅਤਿ ਜ਼ਰੂਰੀ ਹੈ। ਕਿਉਂਕਿ ਭਾਵਨਾ ਵਾਲਿਆਂ ਦੀ ਸੰਗਤ ਤੋਂ ਬਿਨਾਂ ਅੰਦਰ ਦੀ ਸ਼ਰਧਾ ਭਾਵਨਾ ਬਣਦੀ ਨਹੀਂ। ਕਬੀਰ ਰਾਮ ਦਾ ਰੂਪ ਹੋ ਗਿਆ, ਪ੍ਰਮਾਤਮਾ ਦਾ ਸਰੂਪ ਹੋ ਗਿਆ, ਪਰ ਸੰਗਤ ਤੋਂ ਬਿਨਾਂ ਪਾਰ ਉਤਾਰਾ ਨਹੀਂ। ਇਸ ਪ੍ਰਕਾਰ ਹੀ ਉਨ੍ਹਾਂ ਦੇ ਹੋਰ ਲੇਖ ਜਿਨ੍ਹਾਂ ਨੂੰ ਮੈਂ ਕਲਮਬੰਦ ਕੀਤਾ ਹੈ, ਉਨ੍ਹਾਂ ਵਿਚ ਬਿਨੁ ਸਬਦੈ ਮੁਕਤਿ ਨ ਹੋਈ, ਕਤਿਕਿ ਕਰਮ ਕਮਾਵਣੇ, ਹਰਿ ਪਿਰ ਸੰਗਿ ਬੈਠੜਿਆਹ, ਹਉ ਵਾਰੀ ਜਿਤੁ ਸੋਹਿਲੈ, ਸੂਰਜੁ ਏਕੋ ਰੁਤਿ ਅਨੇਕ, ਤਿਨ ਧੰਨੁ ਜਣੇਦੀ ਮਾਉ, ਸੇ ਪੂਰੇ ਪਰਧਾਨ ਆਦਿ ਹਨ।

ਮੈਂ ਜਿਵੇਂ ਪਹਿਲਾਂ ਵੀ ਜ਼ਿਕਰ ਕੀਤਾ ਹੈ ਕਿ ਭਾਈ ਪਿੰਦਰਪਾਲ ਸਿੰਘ ਆਪਣੀ ਨਿਜੀ ਰਫਤਾਰ ਉੱਪਰ ਆਪਣਾ ਲੈਕਚਰ ਬੋਲਦੇ ਹਨ, ਇਸ ਲਈ ਉਨ੍ਹਾਂ ਦੀ ਆਵਾਜ਼ ਨੂੰ ਕਲਮਬੰਦ ਕਰਨ ਲਈ ਕਈ ਪ੍ਰਕਾਰ ਦੀਆਂ ਕਠਿਨਾਈਆਂ ਪੇਸ਼ ਆਉਂਦੀਆਂ ਹਨ। ਹੋ ਸਕਦਾ ਹੈ ਮੇਰੇ ਪਾਸੋਂ ਕਈ ਲਗਾਂ ਮਾਤਰਾਂ ਰਹਿ ਗਈਆਂ ਹੋਣ, ਅਜਿਹੀ ਮੇਰੀ ਕਮਜ਼ੋਰੀ ਨੂੰ ਪਾਠਕ ਜਨ ਆਪ ਸੁਧਾਰਨ ਦੀ ਕੋਸ਼ਿਸ਼ ਕਰਨ। ਮੇਰੇ ਇਸ ਖਰੜੇ ਨੂੰ ਵਿਦਵਾਨ ਕਥਾਕਾਰ ਭਾਈ ਪਿੰਦਰਪਾਲ ਸਿੰਘ ਜੀ ਨੇ ਆਪ ਵੀ ਪੜ੍ਹਿਆ ਹੈ। ਇਸ ਲਈ ਮੈਨੂੰ ਉਮੀਦ ਹੈ ਕਿ ਮੇਰੀਆਂ ਤਰੁੱਟੀਆਂ ਨੂੰ ਉਨ੍ਹਾਂ ਦੂਰ ਕਰ ਦਿੱਤਾ ਹੋਵੇਗਾ।

— ਭਾਈ ਪਰਮਜੀਤ ਸਿੰਘ ਖਾਲਸਾ

# ਆਮੁਖ

ਭਾਈ ਪਰਮਜੀਤ ਸਿੰਘ ਖਾਲਸਾ ਨੇ ਮੇਰੇ ਕੁਝ ਲੈਕਚਰਾਂ ਨੂੰ ਟੇਪਾਂ ਤੋਂ ਕਲਮਬੰਦ ਕੀਤਾ ਹੈ, ਇਸ ਲਈ ਮੈਂ ਉਨ੍ਹਾਂ ਦਾ ਬਹੁਤ ਅਭਾਰੀ ਹਾਂ। ਇਕ ਟੇਪ ਤੋਂ ਲੈਕਚਰ ਜਿਉਂ ਦਾ ਤਿਉਂ ਲਿਖ ਲੈਣਾ ਕੋਈ ਸੌਖੀ ਗੱਲ ਨਹੀਂ ਹੈ, ਪਰ ਮੈਂ ਉਨ੍ਹਾਂ ਦੇ ਖਰੜੇ ਨੂੰ ਪੜ੍ਹ ਕੇ ਵੇਖਿਆ ਹੈ ਕਿ ਉਹ ਇਸ ਕਾਰਜ ਵਿਚ ਪੂਰੇ ਸਫਲ ਰਹੇ ਹਨ। ਇਸ ਵਿਚ ਸਭ ਤੋਂ ਵੱਡਾ ਤੱਥ ਇਹ ਹੈ ਕਿ ਭਾਈ ਪਰਮਜੀਤ ਸਿੰਘ ਖਾਲਸਾ ਆਪ ਵੀ ਗੁਰਬਾਣੀ ਦੇ ਰੰਗ ਵਿਚ ਰੰਗੇ ਹੋਏ ਹਨ। ਇਸ ਲਈ ਮੇਰੇ ਲੈਕਚਰਾਂ ਨੂੰ ਕਲਮਬੰਦ ਕਰਨ ਵਿਚ ਉਨ੍ਹਾਂ ਨੂੰ ਬਹੁਤੀ ਕਠਿਨਾਈ ਨਹੀਂ ਆਈ ਹੋਵੇਗੀ। ਮੈਂ ਉਨ੍ਹਾਂ ਦੇ ਖਰੜੇ ਨੂੰ ਚੰਗੀ ਤਰ੍ਹਾਂ ਪੜ੍ਹਿਆ ਹੈ ਤੇ ਉਸ ਵਿਚੋਂ ਬਹੁਤ ਘੱਟ ਗ਼ਲਤੀਆਂ ਮਿਲੀਆਂ ਹਨ। ਜਿਹੜਾ ਮਨੁੱਖ ਵੀ ਤਨੋਂ ਮਨੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਜੁੜ ਜਾਂਦਾ ਹੈ, ਉਸ ਦੇ ਅੰਦਰ ਦੀ ਹਉਮੈ ਦੂਰ ਹੋ ਜਾਂਦੀ ਹੈ ਤੇ ਉਹ ਗੁਰਬਾਣੀ ਦੇ ਰੰਗ ਵਿਚ ਰੰਗਿਆ ਅਭੁੱਲ ਹੁੰਦਾ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਦੇ ਵਿਚ ਜਿੱਥੇ ਜਗਿਆਸੂ ਆਪਣੇ ਗੁਰੂ ਤੋਂ ਬਾਰ-ਬਾਰ ਕੁਰਬਾਨ ਜਾਂਦਾ ਹੈ, ਓਥੇ ਸਤਿਗੁਰੂ ਆਪਣੇ ਸਿੱਖ ਤੋਂ ਬਾਰ-ਬਾਰ ਬਲਿਹਾਰਨੇ ਜਾਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਹਜ਼ੂਰ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਕ ਅੰਮ੍ਰਿਤ ਬਚਨ ਹੈ ਕਿ ਆਮ ਤੌਰ ਤੇ ਅਸੀਂ ਰੂਹਾਨੀਅਤ ਦੇ ਮਾਰਗ ਤੇ ਚੱਲਣ ਵਾਲਿਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਮਤਿ ਵਿਚੋਂ ਚਾਰ-ਪੰਜ ਸ਼ਬਦਾਂ ਨਾਲ ਸੰਬੋਧਨ ਕਰਦੇ ਹਾਂ। ਕਿਸੇ ਲਈ ਇਹ ਸ਼ਬਦ ਵਰਤਦੇ ਹਾਂ ਕਿ ਇਹ ਮਹਾਨ ਸੰਤ ਹੈ। ਕਿਸੇ ਲਈ ਸ਼ਬਦ ਵਰਤਦੇ ਹਾਂ ਕਿ ਇਹ ਅਸਲ ਵਿਚ ਰੱਬ ਦਾ ਪਿਆਰਾ ਭਗਤ ਹੈ। ਕਿਸੇ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਸ਼ਬਦ ਪੜ੍ਹਦੇ ਹਾਂ ਕਿ ਇਹ ਪੂਰਨ ਸਾਧ ਹੈ। ਕਿਸੇ ਲਈ ਪੜ੍ਹਦੇ ਹਾਂ ਕਿ ਇਹ ਤਾਂ ਗੁਰਮੁਖ ਹੈ। ਪੰਜਵਾਂ ਸ਼ਬਦ ਅਸੀਂ ਪੜ੍ਹਦੇ ਹਾਂ ਕਿ ਇਹ ਇਕ ਮਹਾਨ ਗੁਰੂ ਦਾ ਸਿੱਖ ਹੈ। ਭਾਈ ਪਰਮਜੀਤ ਸਿੰਘ ਖਾਲਸਾ ਜੀ ਜਿਨ੍ਹਾਂ ਨੇ ਏਨੀ ਲਗਨ ਅਤੇ ਪਿਆਰ ਨਾਲ ਮੇਰੇ ਲੈਕਚਰਾਂ ਨੂੰ ਕਲਮਬੰਦ ਕੀਤਾ ਹੈ, ਉਨ੍ਹਾਂ ਵਾਸਤੇ ਵੀ ਮੇਰਾ ਇਕੋ ਇਕ ਸ਼ਬਦ ਹੈ ਕਿ ਭਾਈ ਪਰਮਜੀਤ ਸਿੰਘ ਜੀ ਖਾਲਸਾ ਇਕ ਮਹਾਨ ਗੁਰੂ ਦਾ ਸਿੱਖ ਹੈ।

— ਭਾਈ ਪਿੰਦਰਪਾਲ ਸਿੰਘ

# ਬਿਨੁ ਸਬਦੈ ਮੁਕਤਿ ਨ ਹੋਈ

ਸਲੋਕ ਮਹਲਾ ੩ ॥

*ਸਬਦਿ ਮਰੈ ਸੋਈ ਜਨੁ ਸਿਝੈ ਬਿਨੁ ਸਬਦੈ ਮੁਕਤਿ ਨ ਹੋਈ॥*
*ਭੇਖ ਕਰਹਿ ਬਹੁ ਕਰਮ ਵਿਗੁਤੇ ਭਾਇ ਦੂਜੈ ਪਰਜ ਵਿਗੋਈ॥*
*ਨਾਨਕ ਬਿਨੁ ਸਤਿਗੁਰ ਨਾਉ ਨ ਪਾਈਐ ਜੇ ਸਉ ਲੋਚੈ ਕੋਈ॥ ੩੨ ॥*

(ਅੰਗ ੧੪੧੬) Vol-8

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਅੱਜ ਧੰਨ ਗੁਰੂ ਅਮਰਦਾਸ ਕ੍ਰਿਪਾਲੂ ਜੀ ਦਾ ਵਾਰਾਂ ਤੇ ਵਧੀਕ ਵਿਚੋਂ 32ਵਾਂ ਸਲੋਕ ਆਪ ਜੀ ਨੇ ਸਰਵਨ ਕੀਤਾ ਹੈ। ਇਸ ਸਲੋਕ ਦਾ ਸੰਖੇਪ ਜਿਹਾ ਭਾਵ ਇਸ ਪ੍ਰਕਾਰ ਹੈ ਕਿ ਜਿਹੜੇ ਗੁਰੂ ਸਵਾਰੇ ਆਪਣੇ ਆਪ ਨੂੰ ਜੀਊਂਦੇ ਜੀਅ ਸ਼ਬਦ ਵਿਚ ਮਾਰ ਲੈਂਦੇ ਹਨ, ਉਹੀ ਅਸਲ ਵਿਚ ਆਪਣੀ ਜ਼ਿੰਦਗੀ ਨੂੰ ਸਫਲ ਕਰਕੇ ਜਾਂਦੇ ਹਨ। ਸ਼ਬਦ ਤੋਂ ਬਾਅਦ ਕਿਸੇ ਨੂੰ ਮੁਕਤੀ ਨਹੀਂ ਮਿਲੀ ਤੇ ਜੇ ਕੋਈ ਸ਼ਬਦ ਦੀ ਟੇਕ ਰੱਖ ਕੇ ਹੋਰ ਤਰ੍ਹਾਂ ਦੇ ਕਰਮ-ਕਾਂਡ ਕਰੇ, ਤਾਂ ਉਹ ਅਸਲ ਵਿਚ ਖ਼ੁਆਰ ਹੁੰਦਾ ਹੈ ਤੇ ਗੁਰੂ ਨੂੰ ਛੱਡ ਕੇ ਜਿੰਨੇ ਮਰਜ਼ੀ ਹੋਰ ਕੋਈ ਕਰਮ ਕਰੇ, ਸਤਿਗੁਰੂ ਤੋਂ ਬਿਨਾਂ ਨਾਮ ਦੀ ਪ੍ਰਾਪਤੀ ਨਹੀਂ।

ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਜੀ ਨੇ ਅੱਜ ਇਸ ਬਚਨ ਨੂੰ ਪ੍ਰਾਰੰਭ ਕਰਦਿਆਂ ਹੋਇਆਂ ਮਨੁੱਖ ਦੀ ਜ਼ਿੰਦਗੀ ਦੀ ਸਫਲਤਾ ਦੀ ਹਕੀਕਤ ਨੂੰ ਬਿਆਨ ਕੀਤਾ ਹੈ। ਇਸ ਸੰਸਾਰ ਵਿਚ ਆਉਂਦੇ ਸਾਰੇ ਹਨ, ਜ਼ਰੂਰੀ ਨਹੀਂ ਕਿ ਜਿਹੜਾ ਬੰਦਾ ਇਸ ਜਗਤ ਵਿਚ ਜਨਮ ਲੈ ਕੇ ਆਇਆ ਹੈ, ਉਹ ਮਰਨ ਲੱਗਦਿਆਂ ਇਸ ਸੰਸਾਰ ਤੋਂ ਸਫਲ ਵੀ ਹੋ ਕੇ ਜਾਏ। ਸੰਸਾਰ 'ਤੇ ਆਏ ਸਾਰੇ ਹਨ, ਪਰ ਜਾਣ ਲੱਗਿਆਂ ਸਫਲਤਾ ਕਿਸੇ ਵਿਰਲੇ ਵਿਰਲੇ ਦੇ ਪੱਲੇ ਪੈਣੀ ਹੈ। ਹਜ਼ੂਰ ਨੇ ਅੰਮ੍ਰਿਤ ਬਾਣੀ ਵਿਚ ਕ੍ਰਿਪਾਲਤਾ ਕੀਤੀ ਹੈ ਕਿ ਸਫਲ ਉਹ ਹੋ ਕੇ ਜਾਂਦੇ ਹਨ ਜਿਹੜੇ ਜਗਿਆਸੂ ਜੀਊਂਦੇ ਜੀਅ ਆਪਣੇ ਆਪ ਨੂੰ ਸ਼ਬਦ ਵਿਚ ਮਾਰ ਦਿੰਦੇ ਹਨ।

ਹੁਣ ਜੀਊਂਦੇ ਜੀਅ ਸ਼ਬਦ ਵਿਚ ਮਰਨਾ ਕੀ ਹੈ? ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਇਕ ਸਰੀਰਕ ਤੌਰ 'ਤੇ ਜੋ ਮੌਤ ਹੈ, ਉਸਨੂੰ ਪ੍ਰਵਾਨ ਕੀਤਾ ਹੈ। ਅਸੀਂ ਰੋਜ਼ ਇਹ ਪੜ੍ਹਦੇ ਹਾਂ-

*ਜੋ ਜਨਮੇ ਸੋ ਜਾਨਹੁ ਮੂਆ॥*

(ਅੰਗ ੩੭੫)

ਜਿਸ ਬੰਦੇ ਦਾ ਜਨਮ ਹੋਇਆ ਹੈ, ਉਸਨੇ ਮਰਨਾ ਜ਼ਰੂਰ ਹੈ। ਸਤਿਗੁਰੂ ਨੇ ਬਾਣੀ ਵਿਚ ਫ਼ੁਰਮਾਇਆ ਹੈ-

*ਜੋ ਉਪਜਿਓ ਸੋ ਬਿਨਸਿ ਹੈ*

(ਅੰਗ ੧੪੨੯)

ਜਿਹੜਾ ਪੈਦਾ ਹੋਇਆ ਹੈ, ਉਸਨੇ ਇਕ ਦਿਨ ਖ਼ਤਮ ਜ਼ਰੂਰ ਹੋਣਾ ਹੈ , ਪਰ ਗੁਰੂ ਅਮਰਦਾਸ ਜੀ ਕਹਿੰਦੇ ਹਨ ਕਿ ਜਿਹੜੇ ਸ਼ਬਦ ਵਿਚ ਮਰ ਗਏ, ਅਸਲ ਵਿਚ ਉਹ ਹੀ ਜ਼ਿੰਦਗੀ ਵਿਚ ਸਫਲ ਹੋਏ ਹਨ।

ਜਦੋਂ ਮਰਨ ਦੀ ਵਿਆਖਿਆ ਕਰਾਂਗੇ ਤਾਂ ਸਾਨੂੰ ਸ਼ਬਦ ਵਿਚ ਮਰਨ ਤੋਂ ਪਹਿਲਾਂ ਇਸ ਗੱਲ ਦੀ ਸਮਝ ਹੋਣੀ ਚਾਹੀਦੀ ਹੈ ਕਿ ਸਰੀਰਕ ਤੌਰ 'ਤੇ ਬੰਦੇ ਦੀ ਮੌਤ ਕੀ ਹੈ? ਸ਼ਬਦ ਵਿਚ ਮਰਨਾ ਸਰੀਰਕ ਤੌਰ 'ਤੇ ਮਰਨ ਦੇ ਬਿਲਕੁਲ ਨੇੜੇ-ਤੇੜੇ ਦੀ ਵਿਆਖਿਆ ਕਰੇਗਾ। ਸਰੀਰਕ ਤੌਰ 'ਤੇ ਜਦੋਂ ਕੋਈ ਬੰਦਾ ਮਰਦਾ ਹੈ ਤਾਂ ਸਾਨੂੰ ਸਭ ਨੂੰ ਪਤਾ ਹੈ ਕਿ ਉਸਦਾ ਸਰੀਰ ਘਰ ਵਿਚ ਪਿਆ ਹੈ, ਪਰ ਉਸ ਦੇ ਸਰੀਰ ਦੇ ਉੱਪਰ ਜਿੰਨੇ ਮਰਜ਼ੀ ਪਰਿਵਾਰ ਦੇ ਬੰਦੇ ਕੀਰਨੇ ਪਾਈ ਜਾਣ, ਲੋਕਾਂ ਦੇ ਰੋਣ ਦਾ ਉਸ ਉੱਪਰ ਕੋਈ ਅਸਰ ਨਹੀਂ। ਸਰੀਰਕ ਤੌਰ 'ਤੇ ਮਰੇ ਹੋਏ ਦੇ ਸੁਆਸ ਨਹੀਂ ਚੱਲਦੇ। ਮੁਰਦਾ ਕਦੀ ਵੀ ਆਪਣੇ ਅੰਦਰ ਦਾ ਦੁੱਖ ਕਿਸੇ ਨੂੰ ਪ੍ਰਗਟ ਨਹੀਂ ਕਰਦਾ। ਜੇ ਮਰੇ ਨੂੰ ਪਾਣੀ ਵਿਚ ਪ੍ਰਵਾਹ ਕੀਤਾ ਜਾਏ ਤਾਂ ਕਦੀ ਵੀ ਮੁਰਦਾ ਬੋਲ ਕੇ ਨਹੀਂ ਕਹੇਗਾ ਕਿ ਮੈਨੂੰ ਜਲ-ਪ੍ਰਵਾਹ ਨਾ ਕਰੋ। ਜੇ ਮੁਰਦੇ ਨੂੰ ਅੱਗ ਉੱਤੇ ਰੱਖ ਕੇ ਫੂਕ ਦਿਓ ਤਾਂ ਮੁਰਦਾ ਕਦੀ ਨਹੀਂ ਕਹਿੰਦਾ ਕਿ ਮੈਨੂੰ ਅੱਗ 'ਤੇ ਨਾ ਰੱਖੋ। ਜੇਕਰ ਕੋਈ ਜ਼ਮੀਨ ਵਿਚ ਟੋਆ ਪੁੱਟ ਕੇ ਮੁਰਦੇ ਨੂੰ ਖ਼ਾਕ ਦੇ ਸਪੁਰਦ ਕਰ ਦਿੰਦਾ ਹੈ ਤਾਂ ਮੁਰਦਾ ਕਦੀ ਨਹੀਂ ਕਹਿੰਦਾ ਕਿ ਮੈਨੂੰ ਖ਼ਾਕ ਦੇ ਸਪੁਰਦ ਨਾ ਕਰੋ। ਮੁਰਦੇ ਦੀ ਅਸਲ ਵਿਚ ਉਦੋਂ ਆਪਣੀ ਤਾਕਤ ਖ਼ਤਮ ਹੋ ਗਈ ਜਦੋਂ ਉਸਦੀ ਮੌਤ ਹੋ ਗਈ।

ਹੁਣ ਸ਼ਬਦ ਵਿਚ ਮਰਨਾ ਕੀ ਹੈ? ਜਦੋਂ ਕੋਈ ਮਰਦਾ ਹੈ ਤਾਂ ਪਹਿਲੀ ਗੱਲ ਕਿ ਜੇ ਮਰਦਾ ਹੋਇਆ ਬੰਦਾ ਖਲੋਤਾ ਹੈ ਤਾਂ ਜ਼ਮੀਨ 'ਤੇ ਡਿੱਗੇਗਾ। ਮੌਤ ਆਵੇ, ਬੰਦਾ ਬੈਠਾ ਹੈ ਤਾਂ ਜ਼ਮੀਨ 'ਤੇ ਡਿੱਗੇਗਾ। ਮੁਰਦੇ ਖਲੋਂਦੇ ਨਹੀਂ, ਮਰਨ ਤੋਂ ਬਾਅਦ ਉਨ੍ਹਾਂ ਦਾ ਪਹਿਲਾ ਕਰਮ ਇਹ ਹੈ ਕਿ ਉਹ ਆਪਣੇ ਆਪ ਨੂੰ ਧਰਤੀ ਦੇ ਸਮਰਪਿਤ ਕਰ ਦਿੰਦੇ ਹਨ। ਕਬੀਰ ਸਾਹਿਬ



ਨੇ ਇਕ ਬਚਨ ਕਿਹਾ ਕਿ ਦੁਨੀਆਂ ਦੇ ਲੋਕੋ ! ਆਮ ਤੌਰ 'ਤੇ ਬੰਦੇ ਜਦੋਂ ਸਰੀਰਕ ਤੌਰ 'ਤੇ ਮਰਦੇ ਹਨ, ਜਿਵੇਂ ਕਿਸੇ ਨੂੰ ਮੌਤ ਆਈ ਤਾਂ ਆਪਣੇ ਆਪ ਮਰ ਗਿਆ, ਕਿਸੇ ਨੂੰ ਕਤਲ ਕੀਤਾ ਗਿਆ, ਗੋਲੀ ਚਲਾਈ ਤਾਂ ਮਰਿਆ, ਤਲਵਾਰ ਚਲਾਈ ਤਾਂ ਮਰਿਆ, ਅਣਿਆਲੇ ਤੀਰ ਵੱਜੇ ਤਾਂ ਮਰਿਆ। ਕਹਿਣ ਲੱਗੇ ਜਿਵੇਂ ਸੰਸਾਰ ਦੇ ਸ਼ਸਤਰ ਕਿਸੇ ਤਨ ਉੱਪਰ ਵਾਰ ਕਰਨ 'ਤੇ ਤਨ ਦੀ ਮੌਤ ਹੁੰਦੀ ਹੈ, ਸੱਚ ਜਾਣੀ, ਗੁਰੂ ਦਾ ਸ਼ਬਦ ਇਕ ਤੀਰ ਹੈ। ਜਿਸਦੇ ਸੀਨੇ ਨੂੰ ਗੁਰੂ ਦਾ ਸ਼ਬਦ ਵਿੰਨ੍ਹ ਜਾਏ, ਮਰਨ ਵਾਲੇ ਦਾ ਪਹਿਲਾ ਲੱਛਣ ਇਹ ਹੈ ਕਿ ਉਹ ਆਪਣੀ ਹਉਮੈ ਨੂੰ ਛੱਡ ਕੇ ਧਰਤੀ 'ਤੇ ਡਿੱਗ ਪੈਂਦਾ ਹੈ। ਮਰਨ ਵਾਲੇ ਦਾ ਲੱਛਣ ਨਿਮਰਤਾ ਹੈ। ਕਬੀਰ ਸਾਹਿਬ ਨੇ ਇਸ ਬਚਨ ਨੂੰ ਆਪਣੇ ਅੰਮ੍ਰਿਤ ਬਚਨ ਸਲੋਕਾਂ ਵਿਚ ਪ੍ਰਗਟ ਕੀਤਾ ਹੈ। ਕਹਿੰਦੇ ਹਨ-

*ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ॥*

ਗੁਰੂ ਸੂਰਮੇ ਨੇ ਆਪਣੇ ਸ਼ਬਦ ਦਾ ਤੀਰ ਇਕੋ ਵਾਰ ਚਲਾਇਆ।

*ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ॥*

(ਅੰਗ ੧੩੭੪)

ਜਦੋਂ ਉਹ ਤੀਰ ਵੱਜਾ ਤੇ ਲੱਗਦਿਆਂ ਸਾਰ ਮੈਂ ਜ਼ਮੀਨ 'ਤੇ ਡਿੱਗਾ ਹਾਂ ਤੇ ਭਗਤ ਸਾਹਿਬ ਕਹਿੰਦੇ ਹਨ ਕਿ ਮੇਰੇ ਸੀਨੇ ਵਿਚ ਛੇਦ ਹੋ ਗਿਆ। ਉਹਨਾਂ ਦਾ ਸਲੋਕ ਹੋਰ ਵੀ ਆਉਂਦਾ ਹੈ। ਹੁਣ ਆਪਾਂ ਇਥੇ ਤੀਰ ਦੇ ਅਰਥ ਸ਼ਬਦ ਕਰਾਂਗੇ। ਤੀਰ ਦੇ ਅੱਖਰੀ ਅਰਥ ਗੁਰੂ ਦਾ ਉਪਦੇਸ਼ ਕਰਾਂਗੇ। ਕਬੀਰ ਸਾਹਿਬ ਕਹਿੰਦੇ ਹਨ -

*ਕਬੀਰ ਸਾਚਾ ਸਤਿਗੁਰੁ ਮੈ ਮਿਲਿਆ ਸਬਦੁ ਜੁ ਬਾਹਿਆ ਏਕੁ॥*

ਤੀਰ ਦਾ ਅੱਖਰੀ ਅਰਥ ਕਰਾਂਗੇ ਗੁਰੂ ਨੇ ਆਪਣੇ ਸ਼ਬਦ ਦਾ ਅਣਿਆਲਾ ਤੀਰ ਮਾਰਿਆ।

*ਲਾਗਤ ਹੀ ਭੁਇ ਮਿਲਿ ਗਇਆ ਪਰਿਆ ਕਲੇਜੇ ਛੇਕੁ॥*

(ਅੰਗ ੧੩੭੨)

ਤੀਰ ਲੱਗਦਿਆਂ ਸਾਰ ਸ਼ਬਦ ਮੇਰੇ ਹਿਰਦੇ ਨੂੰ ਸਪਰਸ਼ ਕੀਤਾ ਤੇ ਅਸੀਂ ਧਰਤੀ 'ਤੇ ਡਿੱਗ ਪਏ। ਪਹਿਲੀ ਗੱਲ ਧਰਤੀ 'ਤੇ ਡਿੱਗਾ। ਦੂਜੀ ਬੇਨਤੀ, ਧਰਤੀ 'ਤੇ ਡਿੱਗਣ ਦਾ ਭਾਵ ਸਰੀਰਕ ਤੌਰ 'ਤੇ ਨਹੀਂ। ਮਰਨ ਵਾਲਾ ਸਭ ਤੋਂ ਪਹਿਲੀ ਗੱਲ ਨਿਮਰਤਾ ਵਿਚ ਜਾਂਦਾ ਹੈ। ਜ਼ਮੀਨ 'ਤੇ ਡਿੱਗਦਾ ਹੀ ਬੰਦਾ ਉਦੋਂ ਹੈ ਜਦੋਂ ਉਸਦੇ ਆਪਣੇ ਅੰਦਰ ਦੀ ਤਾਕਤ ਖ਼ਤਮ ਹੋ ਜਾਏ।

ਅਸੀਂ ਦੇਖਦੇ ਹਾਂ ਕਿ ਸੰਸਾਰਕ ਤੌਰ 'ਤੇ ਕੋਈ ਤਾਕਤ ਵਾਲਾ ਬੰਦਾ ਕਿਸੇ 'ਤੇ ਜ਼ੁਲਮ ਕਰੇ, ਤਾਕਤ ਵਾਲਾ ਬੰਦਾ ਆਪਣੇ ਜ਼ੋਰ ਨਾਲ ਕਿਸੇ ਨੂੰ ਝੁਕਾਉਣਾ ਚਾਹੇ ਤੇ ਨਿਰਬਲ ਬੰਦਾ

ਸਭ ਤੋਂ ਪਹਿਲਾਂ ਇਹ ਕੰਮ ਕਰਦਾ ਹੈ ਕਿ ਆਪਣੇ ਹੱਥ ਜੋੜ ਕੇ ਗੋਡਿਆਂ ਪਰਨੇ ਹੋ ਕੇ ਉਸ ਦੇ ਪੈਰਾਂ ਦੇ ਸਾਹਮਣੇ ਝੁੱਕ ਜਾਂਦਾ ਹੈ। ਅਮੀਰ ਹੋਣ ਦਾ ਪਹਿਲਾ ਲੱਛਣ ਹੈ ਨਿਗਮਤਾ ਵਿਚ ਆ ਕੇ ਆਪਣੇ ਆਪ ਨੂੰ ਸਮਰਪਿਤ ਕਰਨਾ। ਕਬੀਰ ਜੀ ਕਹਿੰਦੇ ਹਨ ਕਿ ਇਕ ਉਪਦੇਸ਼ ਤਾਂ ਤੀਰ ਗੁਰੂ ਨੇ ਚਲਾਇਆ। ਲੱਗਦਿਆਂ ਸਾਰ ਅਸੀਂ ਜ਼ਮੀਨ 'ਤੇ ਡਿੱਗ ਪਏ। ਹੁਣ ਉਸ ਤੀਰ ਨੇ ਅਸਰ ਕੀ ਕੀਤਾ? ਅਸੀਂ ਕਹਾਂਗੇ ਕਿ ਸੰਸਾਰ ਦੇ ਅਨੇਕਾਂ ਲੋਕ ਮੱਥੇ ਟੇਕਦੇ ਹਨ, ਕੀ ਜ਼ਮੀਨ 'ਤੇ ਡਿੱਗਾ ਹੋਇਆ ਹਰ ਬੰਦਾ ਮਰਿਆ ਹੋਇਆ ਹੈ? ਕੀ ਮੱਥਾ ਟੇਕਣ ਵਾਲਾ ਹਰ ਬੰਦਾ ਸ਼ਬਦ ਵਿਚ ਮਰਿਆ ਹੋਇਆ ਹੈ?

ਗੁਰੂ ਕਲਗੀਧਰ ਪਿਤਾ ਜੀ ਨੇ ਆਪਣੀ ਰਚਨਾ ਵਿਚ ਬਹੁਤ ਸੋਹਣੀ ਉਦਾਹਰਣ ਦਿੱਤੀ ਹੈ ਕਿ ਜਿਹੜੇ ਝੁੱਕਣ ਵਾਲੇ ਹਨ, ਸਿਜਦੇ ਕਰਨ ਵਾਲੇ ਹਨ, ਅਸਲ ਵਿਚ ਉਹ ਜੀਉਂਦੇ ਜੀਅ ਮਰ ਜਾਂਦੇ ਹਨ ਤੇ ਜਿਹੜਾ ਬੰਦਾ ਕੇਵਲ ਸਰੀਰਕ ਤੌਰ 'ਤੇ ਝੁੱਕਿਆ ਹੈ, ਅੰਦਰੂਨੀ ਤੌਰ 'ਤੇ ਨਹੀਂ ਝੁੱਕਿਆ, ਖਿਮਾ ਕਰਿਉ, ਜੇ ਉਹ ਅੰਦਰੋਂ ਮਰਿਆ ਨਹੀਂ ਤਾਂ ਬਾਹਰ ਦੇ ਤਨ ਦਾ ਝੁੱਕਣਾ ਉਸਦਾ ਕੋਈ ਅਰਥ ਨਹੀਂ ਰੱਖੇਗਾ। ਹਜ਼ੂਰ ਦਾ ਅਸੀਂ ਇਕ ਕਬਿਤ ਪੜ੍ਹਦੇ ਹਾਂ ਜਿਸ ਦਾ ਭਾਵ ਹੈ ਕਿ ਅਨੇਕਾਂ ਲੋਕ ਸਿੱਜਦੇ ਵਿਚ ਝੁੱਕਦੇ ਹਨ। ਮੰਦਿਰ ਵਿਚ ਤੁਸੀਂ ਦੇਖੋ, ਉਥੇ ਵੀ ਨੱਤਮਸਤਕ ਹੋਣ ਦਾ ਮਤਲਬ ਸਿੱਜਦਾ ਕਰਨਾ ਹੀ ਹੈ। ਮਸੀਤ ਵਿਚ ਤੁਸੀਂ ਜਾ ਕੇ ਦੇਖੋ, ਉਥੇ ਨਮਾਜ਼ ਪੜ੍ਹਦੇ ਹਨ, ਉਹ ਬਾਰ-ਬਾਰ ਗੋਡਿਆਂ ਪਰਨੇ ਹੋਏ ਜ਼ਮੀਨ ਉੱਤੇ ਆਪਣੇ ਮਸਤਕ ਨੂੰ ਰਗੜਦੇ ਹਨ। ਸਿੱਜਦਾ ਉਹ ਵੀ ਕਰਦੇ ਪਏ ਹਨ।

ਗੁਰਦੁਆਰੇ ਵਿਚ ਅਸੀਂ ਆਉਂਦੇ ਹਾਂ ਤਾਂ ਆਉਂਦਿਆਂ ਸਾਰ ਸਤਿਗੁਰ ਦੇ ਚਰਨਾਂ ਵਿਚ ਪਹਿਲਾਂ ਖਲੋ ਕੇ ਅਸੀਂ ਮੱਥਾ ਟੇਕਦੇ ਹਾਂ। ਅਨੇਕਾਂ ਲੋਕ ਅਜਿਹੇ ਹਨ ਜਿਹੜੇ ਤੋਪਾਂ ਚਲਾਉਂਦੇ ਹਨ, ਗੋਲੀਆਂ ਚਲਾਉਂਦੇ ਹਨ, ਉਹ ਜ਼ਮੀਨ ਉੱਪਰ ਲੇਟ ਕੇ ਹੀ ਚਲਾਉਂਦੇ ਹਨ। ਤੀਰ ਵੀ ਚਲਾਉਣਾ ਹੋਵੇ ਤਾਂ ਝੁੱਕ ਕੇ ਹੀ ਉਹ ਤੀਰ ਚਲਾਉਂਦੇ ਹਨ। ਹੁਣ ਕੀ ਉਹਨਾਂ ਦਾ ਝੁੱਕਣਾ ਅਸੀਂ ਕਹਾਂਗੇ ਕਿ ਇਹਨਾਂ ਦੇ ਸੀਨੇ ਵਿਚ ਸ਼ਬਦ ਵੱਜ ਗਿਆ ਹੈ ਤਾਂ ਧਰਤੀ 'ਤੇ ਡਿੱਗ ਪਏ। ਨਹੀਂ, ਸਾਹਿਬ ਕਹਿੰਦੇ ਹਨ ਕਿ ਇਕ ਪੋਸਤੀ ਉਸਨੂੰ ਪੋਸਤ ਨਹੀਂ ਮਿਲਦਾ, ਉਸਨੂੰ ਖਾਣ ਲਈ ਅਮਲ ਨਹੀਂ ਮਿਲਦਾ ਤੇ ਸਾਰਾ ਦਿਨ ਆਪਣੇ ਸਿਰ ਨੂੰ ਸੁੱਟ ਕੇ ਪਿਆ ਰਹਿੰਦਾ ਹੈ, ਕੀ ਉਸ ਪੋਸਤੀ ਦਾ ਸਿਰ ਸੁੱਟਣਾ ਇਸ ਗੱਲ ਦਾ ਪ੍ਰਤੀਕ ਹੈ ਕਿ ਇਸ ਬੰਦੇ ਦਾ ਅੰਦਰ ਰੱਬ ਦੇ ਚਰਨਾਂ ਵਿਚ ਝੁੱਕ ਗਿਆ ਹੈ? ਪੋਸਤੀ ਨੂੰ ਅਮਲ ਨਾ ਮਿਲੇ ਤਾਂ ਉਹ ਸਿਰ ਸੁੱਟਦਾ ਹੈ ਤੇ ਕਦੀ ਪਹਿਲਵਾਨ ਨੂੰ ਅਖਾੜੇ ਵਿਚ ਉਤਰਦੇ ਹੋਏ ਨੂੰ ਦੇਖੋ। ਜਦੋਂ ਕਿਤੇ ਉਹ ਵਰਜ਼ਿਸ਼ ਕਰਦਾ ਹੈ, ਉਹ ਆਪਣਾ ਅਭਿਆਸ ਕਰਦਾ ਹੈ ਤਾਂ ਉਹ ਡੰਡ ਕੱਢਦਾ ਹੈ। ਪਹਿਲਵਾਨ ਜਦੋਂ ਡੰਡ ਕੱਢਦਾ ਹੈ ਤਾਂ ਆਪਣੇ ਨੱਕ ਨੂੰ ਜ਼ਮੀਨ ਨਾਲ ਰਗੜਦਾ ਹੈ, ਕੀ ਉਸਦਾ ਨੱਕ ਜ਼ਮੀਨ ਉੱਤੇ ਰਗੜਨਾ ਰੱਬ ਦੇ ਚਰਨਾਂ ਵਿਚ ਸੱਜਦਾ ਕਰਨਾ ਹੈ? ਨਹੀਂ। ਸਾਹਿਬ ਕਹਿੰਦੇ ਹਨ ਕਿ ਸ਼ਿਕਾਰੀ ਝੁੱਕਦੇ ਹਨ, ਪੋਸਤੀ ਝੁੱਕਦੇ ਹਨ, ਪਹਿਲਵਾਨ ਡੰਡ ਕੱਢਦਿਆਂ ਝੁੱਕਦੇ



ਹਨ। ਰੋਗੀ ਵੱਲ ਝਾਤੀ ਮਾਰ ਕੇ ਦੇਖੋ ਸਾਰਾ ਦਿਨ ਉਹ ਆਪਣਾ ਮੂੰਹ ਉੱਪਰ ਵੱਲ ਕਰਕੇ ਪਿਆ ਰਹੇਗਾ। ਹੁਣ ਜਦੋਂ ਮੁਸਲਮਾਨ ਵੀਰ ਨਮਾਜ਼ ਪੜ੍ਹਦੇ ਹਨ ਤਾਂ ਅਸੀਂ ਉਹਨਾਂ ਦੀ ਨਜ਼ਾਰਾ ਨੂੰ ਦੇਖੀਏ। ਆਪਣੇ ਹੱਥ ਉਹਨਾਂ ਨੇ ਸਿੱਧੇ ਕੀਤੇ ਹਨ ਤੇ ਆਕਾਸ਼ ਵਾਲੇ ਪਾਸੇ ਉਹ ਆਪਣੇ ਮੂੰਹ ਨੂੰ ਚੁੱਕ ਕੇ ਨਮਾਜ਼ ਪੜ੍ਹਦੇ ਹਨ। ਹੁਣ ਰੋਗੀ ਜ਼ਮੀਨ 'ਤੇ ਪਿਆ ਹੈ ਜਾਂ ਮੰਜੇ 'ਤੇ ਪਿਆ ਹੈ ਤੇ ਉਹ ਰੋਗੀ ਹੱਥ ਮਾਰੇ ਉੱਚੀ ਉੱਚੀ ਦੁੱਖ ਵਿਚ ਤੇ ਆਸਮਾਨ ਵੱਲ ਮੂੰਹ ਕਰਕੇ ਪਿਆ ਹੈ, ਇਸਦਾ ਮਤਲਬ ਇਹ ਨਹੀਂ ਕਿ ਰੋਗੀ ਦਾ ਆਸਮਾਨ ਵੱਲ ਮੂੰਹ ਕਰਨਾ ਰੱਬ ਦੀ ਦੁਆ ਬਣ ਗਿਆ ਹੈ।

ਹੁਣ ਉਪਦੇਸ਼ ਜੇ ਗੁਰੂ ਸੁਣਾਉਂਦਾ ਹੈ ਤਾਂ ਉਪਦੇਸ਼ ਦਾ ਅਸਰ ਹੋਣਾ ਵੀ ਬੜਾ ਜ਼ਰੂਰੀ ਹੈ। ਜੇ ਗੁਰੂ ਦਾ ਉਪਦੇਸ਼ ਸੁਣਿਆ ਵੀ ਤੇ ਸੁਣਕੇ ਉਸਨੇ ਅਸਰ ਨਾ ਕੀਤਾ ਤਾਂ ਫਿਰ ਕਬੀਰ ਸਾਹਿਬ ਨੇ ਆਪਣੀ ਰਚਨਾ ਵਿਚ ਇਕ ਬਹੁਤ ਸੋਹਣੀ ਉਦਾਹਰਣ ਦਿੱਤੀ ਹੈ। ਕਹਿੰਦੇ ਹਨ ਕਿ ਮਾਨੋ ਕੋਈ ਜਗਿਆਸੂ ਆਪਣੇ ਸਤਿਗੁਰੂ ਦੇ ਦਰ 'ਤੇ ਆਇਆ ਤੇ ਗੁਰੂ ਨੇ ਉਸ ਜਗਿਆਸੂ ਨੂੰ ਉਪਦੇਸ਼ ਵੀ ਦ੍ਰਿੜ੍ਹ ਕਰਾ ਦਿੱਤਾ। ਹੁਣ ਗੁਰੂ ਦਾ ਉਪਦੇਸ਼ ਜਗਿਆਸੂ ਨੇ ਸੁਣ ਲਿਆ। ਇਕ ਕੰਨ ਤੋਂ ਸੁਣਿਆ ਤੇ ਦੂਜੇ ਕੰਨ ਤੋਂ ਉਸਨੇ ਉਪਦੇਸ਼ ਨੂੰ ਬਾਹਰ ਕੱਢ ਦਿੱਤਾ। ਫਿਰ ਕਹਿੰਦੇ ਹਨ ਕਿ ਇਸਦੇ ਵਿਚ ਕਦੀ ਵੀ ਅਸੀਂ ਨਾ ਕਹੀਏ ਕਿ ਪਤਾ ਨਹੀਂ ਸ਼ਾਇਦ ਗੁਰੂ ਦੀ ਬਾਣੀ ਵਿਚ ਰੱਸ ਨਹੀਂ ਰਿਹਾ, ਗੁਰੂ ਦੇ ਸ਼ਬਦ ਵਿਚ ਤਾਕਤ ਨਹੀਂ ਰਹੀ, ਪਤਾ ਨਹੀਂ ਗੁਰੂ ਦੇ ਮੰਤਰ ਵਿਚ ਤਾਕਤ ਨਹੀਂ ਰਹੀ। ਕਬੀਰ ਸਾਹਿਬ ਕਹਿੰਦੇ ਹਨ ਕਿ ਸ਼ਬਦ ਵਿਚ, ਬਾਣੀ ਵਿਚ, ਮੰਤਰ ਵਿਚ, ਗੁਰੂ ਦੇ ਉਪਦੇਸ਼ ਵਿਚ ਤਾਕਤ ਹੈ, ਪਰ ਜੇ ਇਕ ਬਾਂਸ ਦੀ ਮੋਰੀ ਵਿਚ ਅਸੀਂ ਇਕ ਪਾਸਿਉਂ ਫੂਕ ਮਾਰੀਏ ਤੇ ਦੂਜੇ ਪਾਸਿਉਂ ਫੂਕ ਨਿਕਲ ਜਾਏ ਤੇ ਬਾਂਸ ਦੀ ਮੋਰੀ ਕਹੀ ਜਾਏ ਕਿ ਫੂਕ ਮਾਰਨ ਵਾਲੇ ਵਿਚ ਦੱਮ ਨਹੀਂ ਤਾਂ ਚੇਤੇ ਰੱਖਿਉ ਕਿ ਬਾਂਸ ਦੀ ਮੋਰੀ ਵਿਚ ਹੀ ਤਾਕਤ ਨਹੀਂ ਕਿ ਉਸ ਫੂਕ ਨੂੰ ਆਪਣੇ ਅੰਦਰ ਟਿਕਾਅ ਸਕੇ। ਸਤਿਗੁਰੂ ਦੇ ਅੰਮ੍ਰਿਤ ਬਚਨਾਂ ਵਿਚ ਕਬੀਰ ਸਾਹਿਬ ਕਹਿੰਦੇ ਹਨ-

*ਕਬੀਰ ਸਾਚਾ ਸਤਿਗੁਰੁ ਕਿਆ ਕਰੈ*

(ਅੰਗ ੧੩੭੨)

ਹੁਣ ਗੁਰੂ ਕੀ ਕਰੇਗਾ ਜੇ ਸਿੱਖ ਦੇ ਅੰਦਰ ਉਪਦੇਸ਼ ਅਸਰ ਹੀ ਨਾ ਕਰੇ। ਇਸ ਵਿਚ ਹੁਣ ਗੁਰੂ ਦਾ ਕੋਈ ਦੋਸ਼ ਨਹੀਂ।

*ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ॥*

(ਅੰਗ ੧੩੭੨) Vol-8

ਜੇ ਮੇਰੇ ਆਪਣੇ ਅੰਦਰ ਘਾਟ ਹੈ ਤੇ ਮੈਂ ਕਹੀ ਜਾਵਾਂ ਕਿ ਨਹੀਂ ਜੀ, ਗੁਰੂ ਦਾ ਉਪਦੇਸ਼ ਅਸਰ ਨਹੀਂ ਕਰਦਾ ਤਾਂ ਇਹ ਠੀਕ ਨਹੀਂ। ਚੇਤੇ ਰੱਖਿਉ, ਅੱਜ ਮੀਂਹ ਪੈ ਰਿਹਾ ਹੈ। ਮੀਂਹ ਸਾਰੀਆਂ ਥਾਵਾਂ 'ਤੇ ਬਰਸੇਗਾ ਤੇ ਜਿਹੜੀਆਂ ਥਾਵਾਂ ਉੱਚੀਆਂ ਹਨ, ਪਹਾੜੀਆਂ ਹਨ,

ਪਹਾੜੀਆਂ ਉੱਤੇ ਮੋਹਲੇਧਾਰ ਵਰਖਾ ਹੋਈ ਤੇ ਜੇ ਪਹਾੜੀ ਧੁੱਪ ਨਿਕਲਣ ਤੋਂ ਬਾਅਦ ਇਹ ਕਹਿ ਦੇਵੇ ਕਿ ਲਉ ਜੀ ਮੀਂਹ ਵਿਚ ਹੀ ਤਾਕਤ ਨਹੀਂ ਸੀ ਤਾਂ ਅਗਿਆਨਤਾ ਹੋਵੇਗੀ। ਮੀਂਹ ਨੇ ਤਾਂ ਤੇਰੇ ਸਿਖਰ ਦੇ ਉੱਪਰ ਛਹਿਬਰ ਲਗਾ ਦਿੱਤੀ ਸੀ, ਪਰ ਬਦਕਿਸਮਤੀ ਇਹ ਹੈ ਕਿ ਤੇਰੇ ਕੋਲ ਮੀਂਹ ਟਿਕਾਉਣ ਵਾਲਾ ਪਾਤਰ ਹੀ ਨਹੀਂ।

ਬਾਬਾ ਫ਼ਰੀਦ ਜੀ ਦੀ ਰਚਨਾ ਵਿਚੋਂ ਅਸੀਂ ਪੜ੍ਹਦੇ ਹਾਂ-

*ਫਰੀਦਾ ਗਰਬੁ ਜਿਨ੍ਹਾ ਵਡਿਆਈਆ ਧਨਿ ਜੋਬਨਿ ਆਗਾਹ॥*

(ਅੰਗ ੧੩੮੩)

ਹੁਣ ਆਪਣੇ ਅੰਦਰ ਨੁਕਸ ਹੈ, ਗੁਰੂ ਉਪਦੇਸ਼ ਦਿੰਦਾ ਹੈ ਪਰ ਮੈਂ ਆਪਣੀ ਹਉਮੈ ਛੱਡਣ ਨੂੰ ਤਿਆਰ ਨਹੀਂ, ਕਿਉਂਕਿ ਮੇਰੇ ਕੋਲ ਬੜੀ ਸਿਆਣਪ ਹੈ। ਸਿਆਣਪ ਦੀ ਥਾਂ 'ਤੇ ਰੱਸ ਨਹੀਂ ਆਉਂਦਾ। ਗੁਰੂ ਅਰਜਨ ਸਾਹਿਬ ਜੀ ਦਾ ਤੁਸੀਂ ਇਕ ਬਚਨ ਪੜ੍ਹਦੇ ਹੋ-

*ਬਹੁਤੁ ਸਿਆਣਪ ਜਮ ਕਾ ਭਉ ਬਿਆਪੈ॥*

(ਅੰਗ ੨੬੫)

ਜੇ ਕੋਈ ਬੰਦਾ ਚੋਖਾ ਸਿਆਣਾ ਹੈ, ਸਿਆਣੇ ਬੰਦੇ ਨੂੰ ਜਮ ਦਾ ਭਉ ਖਾਂਦਾ ਹੈ, ਕਿਉਂਕਿ ਉਥੇ ਸਿਆਣਪ ਨਹੀਂ ਚੱਲਦੀ। ਹਜ਼ੂਰ ਕਹਿ ਰਹੇ ਹਨ ਕਿ-

*ਫਰੀਦਾ ਗਰਬੁ ਜਿਨ੍ਹਾ ਵਡਿਆਈਆ ਧਨਿ ਜੋਬਨਿ ਆਗਾਹ॥*

*ਖਾਲੀ ਚਲੇ ਧਣੀ ਸਿਉ*

ਰੱਬ ਤੋਂ ਬਿਨਾਂ ਇਸ ਤਰ੍ਹਾਂ ਦੁਨੀਆਂ ਤੋਂ ਖ਼ਾਲੀ ਚਲੇ ਗਏ,

*ਟਿਬੇ ਜਿਉ ਮੀਹਾਹੁ॥*

(ਅੰਗ ੧੧੮੩)

ਜਿਵੇਂ ਪਹਾੜ ਦਾ ਟਿੱਬਾ ਮੀਂਹ ਪੈਣ ਤੋਂ ਬਾਅਦ ਫਿਰ ਖ਼ਾਲੀ ਦਾ ਖ਼ਾਲੀ। ਜਿਹੜੇ ਸ਼ਬਦ ਵਿਚ ਮਰ ਜਾਂਦੇ ਹਨ, ਉਥੇ ਸਾਹਿਬ ਕਹਿੰਦੇ ਹਨ-

*ਕਬੀਰ ਗੂੰਗਾ ਹੂਆ ਬਾਵਰਾ ਬਹਰਾ ਹੂਆ ਕਾਨ॥*

(ਅੰਗ ੧੩੭੪)

ਜਿਸ ਉੱਪਰ ਸ਼ਬਦ ਨੇ ਅਸਰ ਕੀਤਾ, ਉਸਦੀ ਜ਼ਬਾਨ ਚਲੀ ਗਈ। ਉਹ ਬੋਲਾ ਹੋ ਗਿਆ, ਅੰਨ੍ਹਾ ਹੋ ਗਿਆ, ਪੈਰਾਂ ਤੋਂ ਚੱਲ ਨਹੀਂ ਸਕਦਾ, ਪਿੰਗਲਾ ਹੋ ਗਿਆ। ਹੱਥਾਂ ਤੋਂ ਕੰਮ ਨਹੀਂ ਕਰ ਸਕਦਾ, ਹੱਥ ਉਸਦੇ ਟੁੰਡੇ ਹੋ ਗਏ।

*ਕਬੀਰ ਗੂੰਗਾ ਹੂਆ ਬਾਵਰਾ ਬਹਰਾ ਹੂਆ ਕਾਨ॥*

*ਪਾਵਹੁ ਤੇ ਪਿੰਗੁਲ ਭਇਆ ਮਾਰਿਆ ਸਤਿਗੁਰ ਬਾਨ॥*

(ਅੰਗ ੧੩੭੪)



ਗੁਰੂ ਨੇ ਆਪਣਾ ਅਣਿਆਲਾ ਤੀਰ ਮਾਰਿਆ। ਸ਼ਬਦ ਦੇ ਤੀਰ ਨਾਲ ਅੱਖਾਂ ਤੋਂ ਅੰਨ੍ਹਾ, ਕੰਨਾਂ ਤੋਂ ਬੋਲਾ, ਪੈਰਾਂ ਤੋਂ ਪਿੰਗਲਾ, ਜੀਭ ਤੋਂ ਗੂੰਗਾ, ਹੱਥਾਂ ਤੋਂ ਟੁੰਡਾ ਤੇ ਆਪਣੇ ਜੀਊਂਦੇ ਜੀਅ ਉਹ ਮਰ ਗਿਆ। ਹੁਣ ਸੱਚ ਜਾਣੋ, ਜਦੋਂ ਬੰਦਾ ਹਉਮੈ ਵਿਚ ਜੀਊਂਦਾ ਹੈ, ਉਦੋਂ ਪਟਾਕ ਪਟਾਕ ਉਸ ਦੀ ਜ਼ਬਾਨ ਬੋਲਦੀ ਹੈ। ਜਦੋਂ ਇਸਦਾ ਅੰਦਰ ਕਿਸੇ ਰੱਸ ਵਿਚ ਜੁੜਨਾ ਸ਼ੁਰੂ ਹੋ ਜਾਏ, ਉਦੋਂ ਇੰਝ ਪ੍ਰਤੀਤ ਹੁੰਦਾ ਹੈ ਕਿ ਇਸ ਬੰਦੇ ਦੇ ਮੂੰਹ ਵਿਚ ਜ਼ਬਾਨ ਹੈ ਹੀ ਨਹੀਂ। ਸੱਚ ਜਾਣੋ, ਗੁਰੂ ਨੇ ਉਸਦੇ ਅੰਦਰ ਨੂੰ ਸ਼ਬਦ ਦਾ ਇੰਨਾ ਰੱਸ ਦਿੱਤਾ ਕਿ ਉਸ ਬੰਦੇ ਨੂੰ ਬੋਲਣਾ ਭੁੱਲ ਹੀ ਗਿਆ। ਬੋਲਦਿਆਂ ਇੰਝ ਪ੍ਰਤੀਤ ਕਰਦਾ ਹੈ ਜਿਵੇਂ ਅੰਦਰ ਸੁੱਕਦਾ ਹੈ। ਦੁਨੀਆਂ ਦੀ ਨਜ਼ਰ ਵਿਚ ਗੂੰਗਾ ਹੈ, ਪਰ ਚੁੱਪ ਚੁਪੀਤਾ ਉਹ ਪ੍ਰਮਾਤਮਾ ਦੇ ਨਾਮ ਦਾ ਰੱਸ ਮਾਣੀ ਜਾਂਦਾ ਹੈ। ਹੁਣ ਮਨੁੱਖ ਦਾ ਮੂੰਹ ਬਿਲਕੁਲ ਗੂੰਗਾ ਹੋ ਗਿਆ।

ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਇਕ ਬਚਨ ਕਿਹਾ ਹੈ। ਕਹਿੰਦੇ ਹਨ ਕਿ ਬਾਵਰਾ, ਗੂੰਗਾ, ਪਿੰਗਲਾ, ਅੰਨ੍ਹਾ, ਟੁੰਡਾ ਇਸਦੇ ਕੁਝ ਭਾਵ ਹਨ। ਸੰਸਾਰਕ ਤੌਰ 'ਤੇ ਉਸਦੀ ਜ਼ਬਾਨ ਉਦੋਂ ਗੂੰਗੀ ਹੋ ਗਈ ਜਦੋਂ ਉਸਨੂੰ ਅੰਦਰ ਦਾ ਰੱਸ ਆ ਗਿਆ। ਜਿਹੜੇ ਜ਼ਬਾਨ ਦੇ ਤੌਰ 'ਤੇ ਗੂੰਗੇ ਹੋ ਗਏ, ਅਸਲ ਵਿਚ ਉਹਨਾਂ ਦੇ ਬੁੱਲ੍ਹ ਮੀਟੇ ਹੋਏ ਵੀ ਉਹ ਆਪਣੇ ਅੰਤਰ ਆਤਮੇ ਨਾਮ ਦਾ ਰੱਸ ਮਾਣੀ ਜਾਂਦੇ ਹਨ। ਸਾਹਿਬ ਨੇ ਫ਼ੁਰਮਾਇਆ ਕਿ ਹੁਣ ਉਹ ਚੁੱਪ ਹੈ, ਪਰ ਵਾਹਿਗੁਰੂ ਗੁਰ-ਸ਼ਬਦ ਦੇ ਪਿਆਲੇ ਨੂੰ ਲਬਾਂ ਨਾਲ ਲਾ ਕੇ ਉਹ ਅੰਦਰ ਦਾ ਰੱਸ ਮਾਣ ਰਿਹਾ ਹੈ। ਸਾਹਿਬ ਕਹਿੰਦੇ ਹਨ ਕਿ ਗੂੰਗਾ ਹੋ ਗਿਆ, ਰਸਨਾ ਅਣ-ਰੱਸ ਤੋਂ ਉੱਪਰ ਉੱਠ ਗਈ। ਬਾਬਾ ਫ਼ਰੀਦ ਜੀ ਨੇ ਕੰਨਾਂ ਤੋਂ ਬੋਲੇ ਹੋਣ ਦਾ ਇਕ ਪ੍ਰਮਾਣ ਦਿੱਤਾ। ਕਹਿੰਦੇ ਹਨ-

*ਫਰੀਦਾ ਇਹੁ ਤਨੁ ਭਉਕਣਾ*

ਸਰੀਰ ਦਾ ਕੰਮ ਸੀ ਬੋਲੀ ਜਾਣਾ, ਇੰਦਰਿਆਂ ਦਾ ਕੰਮ ਹੈ ਬੋਲੀ ਜਾਣਾ। ਕੰਨ ਸੁਣਦੇ ਹਨ ਤੇ ਸੁਣੇ ਹੋਏ ਦਾ ਮਨ 'ਤੇ ਅਸਰ ਹੁੰਦਾ ਹੈ ਤੇ ਮਨ ਫਿਰ ਅੱਗੋਂ ਕਰਮ ਕਰਨ ਲਈ ਪ੍ਰੇਰਦਾ ਹੈ। ਬਾਬਾ ਜੀ ਕਹਿੰਦੇ ਹਨ ਕਿ ਭਾਈ ਅਸਲ ਵਿਚ ਜਿਹੜਾ ਤਨ ਦਿਨ ਰਾਤ ਖ਼ਾਹਿਸ਼ਾਂ ਲਈ, ਇੰਦਰਾਵੇਂ ਸੁੱਖਾਂ ਲਈ ਭੌਂਕਦਾ ਸੀ, ਅਸੀਂ ਇਸ ਦੀ ਆਵਾਜ਼ ਸੁਣਨੀ ਹੀ ਬੰਦ ਕਰ ਦਿੱਤੀ। ਕਿਉਂ? ਕਹਿਣ ਲੱਗੇ ਕਿ ਆਪਣੇ ਕੰਨਾਂ ਵਿਚ ਉਪਦੇਸ਼ ਦੇ ਬੁੱਜੇ ਦੇ ਕੇ ਇਹਨਾਂ ਨੂੰ ਇਹੋ ਜਿਹੇ ਬੋਲੇ ਬਣਾ ਦਿੱਤਾ ਕਿ ਹੁਣ ਇਹਨਾਂ ਕੰਨਾਂ ਉਤੇ ਇਸ ਸੰਸਾਰ ਦੇ ਬੋਲਾਂ ਦਾ ਕੋਈ ਅਸਰ ਨਹੀਂ।

*ਫਰੀਦਾ ਇਹੁ ਤਨੁ ਭਉਕਣਾ ਨਿਤ ਨਿਤ ਦੁਖੀਐ ਕਉਣੁ॥*

*ਕੰਨੀ ਬੁਜੇ ਦੇ ਰਹਾਂ ਕਿਤੀ ਵਗੈ ਪਉਣੁ॥*

(ਅੰਗ ੧੩੮੨)

ਜਦੋਂ ਇਹ ਤਨ ਸੰਸਾਰ ਦੀਆਂ ਇੱਛਾਵਾਂ ਵਾਲੀਆਂ ਗੱਲਾਂ ਤੋਂ, ਸੰਸਾਰ ਦੇ ਰੱਸ ਕੱਸ ਵਾਲੀਆਂ ਗੱਲਾਂ ਤੋਂ, ਸੰਸਾਰ ਦੀ ਨਿੰਦਿਆ ਚੁਗ਼ਲੀ ਤੋਂ ਉੱਪਰ ਉੱਠ ਜਾਏ ਤਾਂ ਸੱਚ ਜਾਣੋ, ਉਹ ਸਿੱਖ ਜੀਉਂਦੇ ਜੀਅ ਕੰਨਾਂ ਵੱਲੋਂ ਮਰ ਚੁੱਕਾ ਹੈ।

*ਕਬੀਰ ਗੂੰਗਾ ਹੂਆ ਬਾਵਰਾ ਬਹਰਾ ਹੂਆ ਕਾਨ॥*

(ਅੰਗ ੧੩੭੪)

ਹੁਣ ਬਾਵਰਾ ਜਿਹੜਾ ਸ਼ਬਦ ਹੈ ਇਹ ਬੜਾ ਭਾਵ-ਪੂਰਕ ਸ਼ਬਦ ਹੈ। ਬਾਵਰੇ ਦਾ ਅੱਖਰੀ ਅਰਥ ਹੈ ਝੱਲਾ, ਕਮਲਾ। ਜਦੋਂ ਗੁਰੂ ਦਾ ਉਪਦੇਸ਼ ਹਿਰਦੇ ਵਿਚ ਘਰ ਕਰਦਾ ਹੈ ਤਾਂ ਗੁਰੂ ਦੇ ਉਪਦੇਸ਼ ਕਮਾਉਣ ਵਾਲੇ ਨੂੰ ਸੰਸਾਰ ਦੇ ਲੋਕ ਕਮਲਾ ਹੀ ਕਹਿੰਦੇ ਹਨ। ਸਾਡੇ ਗਿਆਨ ਨੂੰ ਸਮਝ ਦਾ ਪੱਧਰ ਹੈ। ਹਰ ਬੰਦੇ ਦਾ ਲੈਵਲ ਹੈ ਗਿਆਨ ਨੂੰ ਸਮਝਣ ਲਈ। ਦੋ ਤਰ੍ਹਾਂ ਦੇ ਇਨਸਾਨ ਹਨ ਜਿਨ੍ਹਾਂ ਨੂੰ ਸਾਡੇ ਸਮਾਜ ਨੇ ਕਮਲੇ, ਸ਼ੈਦਾਈ, ਪਾਗ਼ਲ, ਬਾਵਰੇ, ਝੱਲੇ, ਦੀਵਾਨਿਆਂ ਦੇ ਸ਼ਬਦ ਦਿੱਤੇ। ਇਕ ਤਾਂ ਉਹ ਬੰਦਾ ਹੈ ਜਿਹੜਾ ਸੱਚਮੁੱਚ ਆਪਣਾ ਦਿਮਾਗ਼ੀ ਸੰਤੁਲਨ ਗੁਆ ਬੈਠੇ, ਜਿਹੜਾ ਮੈਂਟਲੀ ਤੌਰ 'ਤੇ ਠੀਕ ਨਾ ਰਹੇ, ਉਸਨੂੰ ਅਸੀਂ ਕਹਿੰਦੇ ਹਾਂ ਸ਼ੈਦਾਈ ਹੈ। ਕਿਉਂਕਿ ਉਸ ਕਮਲੇ ਦੀਆਂ ਗੱਲਾਂ ਜਿਹੜੀਆਂ ਹਨ, ਉਹ ਇੰਨੀ ਨੀਵੀਂ ਗੱਲ ਕਰਦਾ ਹੈ ਕਿ ਸਾਨੂੰ ਗੱਲ ਦੀ ਸਮਝ ਨਹੀਂ ਪੈਂਦੀ। ਉਹ ਸਾਡੇ ਪੈਰਾਂ ਦੇ ਥੱਲੋਂ ਦੀ ਨਿਕਲ ਜਾਂਦੀ ਹੈ। ਸ਼ੈਦਾਈ ਹੋ ਗਿਆ। ਤਨ ਦੇ ਬਸਤਰ ਪਾੜੀ ਜਾਏਗਾ। ਸਾਰਾ ਦਿਨ ਐਵੇਂ ਬੋਲੀ ਜਾਏਗਾ। ਆਪਣੇ-ਪਰਾਏ ਦੀ ਪਹਿਚਾਣ ਕੋਈ ਨਹੀਂ। ਫਿਰ ਅਸੀਂ ਉਸ ਦੀਆਂ ਹਰਕਤਾਂ ਨੂੰ ਦੇਖ ਕੇ ਕਹਿ ਦਿੰਦੇ ਹਾਂ ਕਿ ਕਮਲਾ ਹੋ ਗਿਆ। ਪਰ ਚੇਤੇ ਰੱਖਿਉ, ਇਕ ਸ਼ੈਦਾਈ, ਕਮਲਾ, ਬਾਵਰਾ, ਝੱਲਾ, ਦੀਵਾਨਾ ਉਹ ਹੈ ਜਿਸ ਬੰਦੇ ਦਾ ਦਿਮਾਗ਼ੀ ਸੰਤੁਲਨ ਖ਼ਰਾਬ ਹੋ ਗਿਆ ਤੇ ਦੂਜੇ ਉਹ ਬਾਵਰੇ, ਝੱਲੇ, ਕਮਲੇ ਹਨ ਜਿਹੜੇ ਰਹਿੰਦੇ ਸੰਸਾਰ ਵਿਚ ਹਨ ਪਰ ਸੱਚ ਜਾਣੋ, ਸਰੀਰ ਸੰਸਾਰ ਵਿਚ ਰੱਖਕੇ ਸੁਰਤ ਉਹਨਾਂ ਦੀ ਨਿਰੰਕਾਰ ਦੇ ਚਰਨਾਂ ਨਾਲ ਜੁੜੀ ਹੈ। ਜਦੋਂ ਉਹ ਕੋਈ ਗੱਲ ਕਰਦੇ ਹਨ ਤਾਂ ਉਹ ਕਰਨਗੇ ਗੂੜ੍ਹ ਗਿਆਨ ਦੀ ਗੱਲ ਤਾਂ ਸਮਝ ਸਾਡੇ ਨਹੀਂ ਪੈਂਦੀ।

ਇਹੀ ਤਾਂ ਬੰਦੇ ਦੀ ਇਕ ਤਰਾਸਦੀ ਹੈ ਕਿ ਧਰਮ ਦੀ ਦੁਨੀਆਂ ਦੀ ਜਦੋਂ ਕੋਈ ਉੱਚ-ਪਾਏ ਦੀ ਗੱਲ ਕਰਦਾ ਹੈ ਤੇ ਸਾਨੂੰ ਸਮਝ ਨਾ ਪਵੇ ਤਾਂ ਉੱਚੀ ਗੱਲ ਕਰਨ ਵਾਲੇ ਨੂੰ ਲੋਕ ਸ਼ੁਦਾਈ ਕਹਿ ਦਿੰਦੇ ਹਨ। ਹੁਣ ਮਾਨੋ ਇਕ ਬੰਦਾ ਸਿਆਣਾ ਹੈ ਤੇ 100 ਬੰਦਿਆਂ ਕੋਲ ਗਿਆਨ ਨਹੀਂ ਤਾਂ 100 ਬੰਦੇ ਆਪਣੀ ਹਉਮੈ ਵਿਚ ਉਸਨੂੰ ਕਮਲਾ ਬਣਾ ਦੇਣਗੇ, ਪਰ ਕਦੀ ਇਹ ਨਹੀਂ ਸਵੀਕਾਰ ਕਰਨਗੇ ਕਿ ਸੰਸਾਰਕ ਤੌਰ 'ਤੇ ਕਮਲੇ ਅਸੀਂ ਹਾਂ। ਜਦੋਂ ਗੁਰੂ ਦੇ ਉਪਦੇਸ਼ ਨੇ ਅੰਦਰ ਨੂੰ ਕਾਟ ਕੀਤਾ ਤਾਂ ਕਹਿਣ ਲੱਗੇ ਬਾਵਰਾ ਹੋ ਗਿਆ। ਕਈ ਵਾਰੀ ਆਪਣੇ ਵੀ ਉਸ ਗੱਲ ਨੂੰ ਸਮਝਦੇ ਨਹੀਂ। ਪਰਿਵਾਰ ਦੇ ਲੋਕ ਵੀ ਸ਼ੁਦਾਈ ਕਹਿੰਦੇ ਹਨ।

ਹੁਣ ਸ਼ਬਦ ਵਿਚ ਮਰੇ ਜਿਹੜੇ ਸੱਜਣ ਹਨ, ਉਹਨਾਂ ਨੂੰ ਸਿਮਰਨ ਤੋਂ ਬਿਨਾਂ ਦੂਜੀ ਹੋਰ ਕੋਈ ਗੱਲ ਨਹੀਂ। ਹਰ ਵੇਲੇ ਉਹ ਸ਼ਬਦ ਵਿਚ ਜੁੜੇ ਰਹਿੰਦੇ ਹਨ। ਜਿਹੜੇ ਸ਼ਬਦ ਵਿਚ ਮਰ ਗਏ, ਉਹਨਾਂ ਬਾਰੇ ਗੁਰੂ ਅੰਗਦ ਦੇਵ ਜੀ ਨੇ ਇਕ ਸ਼ਬਦ ਕਿਹਾ ਹੈ। ਹਾਲਾਂਕਿ ਸਾਡੇ ਇੰਦਰੇ ਕਦੀ ਵੀ ਤ੍ਰਿਪਤ ਨਹੀਂ ਹੋਏ।

<<<<<<<<<<<<<<<<<<<<



ਭਾਈ ਗੁਰਦਾਸ ਜੀ ਨੇ ਸ਼ਬਦ ਕਹੇ ਸਨ-

*ਅਖੀ ਵੇਖਿ ਨ ਰਜੀਆ ਬਹੁ ਰੰਗ ਤਮਾਸੇ।*

ਅੱਜ ਤੱਕ ਅੱਖਾਂ ਰੱਜਦੀਆਂ ਨਹੀਂ, ਅੱਖਾਂ ਦੀ ਜੋਤ ਮਰ ਜਾਂਦੀ ਹੈ।

*ਉਸਤਤਿ ਨਿੰਦਾ ਕੰਨਿ ਸੁਣਿ ਰੋਵਣਿ ਤੈ ਹਾਸੇ।*
*ਸਾਦੀਂ ਜੀਭ ਨ ਰਜੀਆ ਕਰਿ ਭੋਗ ਬਿਲਾਸੇ।*
*ਨਕ ਨ ਰਜਾ ਵਾਸੁ ਲੈ ਦੁਰਗੰਧ ਸੁਵਾਸੇ।*
*ਰਜਿ ਨ ਕੋਈ ਜੀਵਿਆ ਕੂੜੇ ਭਰਵਾਸੇ।*
*ਪੀਰ ਮੁਰੀਦਾਂ ਪਿਰਹੜੀ ਸਚੀ ਰਹਰਾਸੇ॥੯॥*

(ਵਾਰ ੨੭, ਪਉੜੀ ੯)

ਬਾਬਾ ਗੁਰੂ ਅੰਗਦ ਸਾਹਿਬ ਦਾ ਇਕ ਬਚਨ ਆਉਂਦਾ ਹੈ। ਕਹਿੰਦੇ ਹਨ-*ਅਖੀ ਬਾਝੋ ਵੇਖਣਾ* ਜਿਹੜੇ ਸ਼ਬਦ ਵਿਚ ਮਰੇ ਹਨ ਉਹ ਅੱਖਾਂ ਤੋਂ ਬਿਨਾਂ ਪਿਆਰੇ ਦੇ ਦੀਦਾਰ ਕਰਦੇ ਹਨ।

*ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ॥*

ਉਹ ਸੰਸਾਰ ਦੀਆਂ ਗੱਲਾਂ ਤੋਂ ਬਿਨਾਂ ਅੰਦਰ ਦਾ ਨਾਦ ਸੁਣਦੇ ਹਨ।

*ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ॥*
*ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ॥*

ਸੁਰਤੀ ਦੇ ਮਾਰਗ ਨਾਲ ਚੱਲਦੇ ਹਨ। ਹੱਥ ਤੋਂ ਬਿਨਾਂ ਵੀ ਉਹ ਆਪਣੇ ਕਰਮ ਕਰੀ ਜਾ ਰਹੇ ਹਨ।

*ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ॥*
*ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ॥*

(ਅੰਗ ੧੩੯)

ਜਿਹੜੇ ਜੀਉਂਦੇ ਜੀਅ ਮਰ ਗਏ, ਉਹਨਾਂ ਨੇ ਖਸਮ ਦੇ ਹੁਕਮ ਨੂੰ ਪਹਿਚਾਣਿਆ। ਭਾਈ ਗੁਰਦਾਸ ਜੀ ਕਹਿਣ ਲੱਗੇ ਕਿ ਸ਼ਬਦ ਵਿਚ ਜਿਹੜੇ ਮਰੇ ਹਨ-

*ਮੁਰਦਾ ਹੋਇ ਮੁਰੀਦੁ ਨ ਗਲੀ ਹੋਵਣਾ।*
*ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ।*
*ਗੋਲਾ ਮੁਲ ਖਰੀਦੁ ਕਾਰੇ ਜੋਵਣਾ।*
*ਨਾ ਤਿਸੁ ਭੁਖ ਨਾ ਨੀਂਦ ਨਾ ਖਾਣਾ ਸੋਵਣਾ।*
*ਪੀਹਣਿ ਹੋਇ ਜਦੀਦ ਪਾਣੀ ਢੋਵਣਾ।*

>>>>>>>>>>>>>>>>>>>>>>

ਪਖੇ ਦੀ ਤਾਗੀਦ ਪਗ ਮਲਿ ਧੋਵਣਾ।
ਸੇਵਕ ਹੋਇ ਸੰਜੀਦੁ ਨ ਹਸਣੁ ਰੋਵਣਾ।
ਦਰ ਦਰਵੇਸ ਰਸੀਦੁ ਪਿਰਮ ਰਸੁ ਭੋਵਣਾ।
ਚੰਦ ਮੁਮਾਰਖਿ ਈਦ ਪੁਗਿ ਖਲੋਣਣਾ॥ ੧੮॥

(ਵਾਰ ੩, ਪਉੜੀ ੧੮)

ਮੇਰੇ ਧੰਨ ਗੁਰੂ ਅਮਰਦਾਸ ਕ੍ਰਿਪਾਲੂ ਜੀ ਨੇ ਅੱਜ ਦੇ ਅੰਮ੍ਰਿਤ ਬਚਨਾਂ ਵਿਚ ਇਹ ਕ੍ਰਿਪਾ ਕੀਤੀ ਹੈ-

*ਸਬਦਿ ਮਰੈ ਸੋਈ ਜਨੁ ਸਿਝੈ*

ਜਿਹੜਾ ਸ਼ਬਦ ਵਿਚ ਆਪਣੇ ਆਪ ਨੂੰ ਮਾਰ ਦੇਵੇ, ਆਪਣੀਆਂ ਇੱਛਾਵਾਂ, ਆਪਣੀਆਂ ਖ਼ਾਹਿਸ਼ਾਂ ਨੂੰ ਮਾਰ ਦੇਵੇ ਤਾਂ ਚੇਤੇ ਰੱਖਿਉ, ਸ਼ਬਦ ਵਿਚ ਜਦੋਂ ਕੋਈ ਮਰਦਾ ਹੈ, ਉਦੋਂ ਇੱਛਾ ਫੁਰਨਾ ਵਾਲੇ ਫੁਰਨੇ ਹੀ ਮਿੱਟ ਜਾਂਦੇ ਹਨ, ਕਿਉਂਕਿ ਸ਼ਬਦ ਉਸਦੇ ਲਈ ਆਪ ਜੀਵਨ ਬਣ ਜਾਂਦਾ ਹੈ। *ਸੋਈ ਜਨੁ ਸਿਝੈ* ਉਹ ਆਪਣੀ ਜ਼ਿੰਦਗੀ ਵਿਚ ਸਫਲ ਹੋ ਕੇ ਗਏ।

*ਬਿਨੁ ਸਬਦੈ ਮੁਕਤਿ ਨ ਹੋਈ॥*

ਸ਼ਬਦ ਦੀ ਕਮਾਈ ਤੋਂ ਬਿਨਾਂ ਕਦੀ ਕੋਈ ਮੁਕਤ ਨਹੀਂ ਹੋਇਆ। *ਭੇਖ ਕਰਹਿ* ਜੇ ਸ਼ਬਦ ਨੂੰ ਛੱਡ ਕੇ ਕੋਈ ਬਾਹਰ ਦੇ ਭੇਖ ਕਰੇ ਤਾਂ ਸਾਹਿਬ ਕਹਿਣ ਲੱਗੇ-

*ਬਹੁ ਕਰਮ ਵਿਗੁਤੇ ਭਾਇ ਦੂਜੈ ਪਰਜ ਵਿਗੋਈ॥*

ਜਿਹੜੇ ਬੰਦੇ ਸ਼ਬਦ ਨੂੰ ਛੱਡ ਕੇ ਕਰਮ-ਕਾਂਡੀ ਹੋ ਗਏ, ਉਹ ਇਹਨਾਂ ਵਿਚ ਹੀ ਖ਼ੁਆਰ ਹੋ ਗਏ।

*ਨਾਨਕ ਬਿਨੁ ਸਤਿਗੁਰ ਨਾਉ ਨ ਪਾਈਐ ਜੇ ਸਉ ਲੋਚੈ ਕੋਈ॥ ੩੨॥*

ਜਿੰਨੀ ਮਰਜ਼ੀ ਕੋਈ ਲੋਚ ਰੱਖੇ ਕਿ ਗੁਰੂ ਤੋਂ ਬਿਨਾਂ ਨਾਮ ਮਿਲ ਜਾਏ ਪਰ ਗੁਰੂ ਤੋਂ ਬਿਨਾਂ, ਸਤਿਗੁਰ ਤੋਂ ਬਿਨਾਂ ਕਦੀ ਵੀ ਨਾਮ ਨਹੀਂ ਮਿਲ ਸਕਦਾ। ਨਾਮ ਦਾ ਦਾਤਾ ਕੇਵਲ ਸਤਿਗੁਰ ਹੈ। ਜਿੰਨੇ ਵੀ ਰਿਸ਼ੀ, ਧਰਮਾਤਮਾ, ਮਹਾਤਮਾ ਆਏ ਹਨ, ਆਖ਼ਿਰ ਉਹਨਾਂ ਨੇ ਗੁਰੂ ਧਾਰਨ ਕੀਤਾ ਤੇ ਗੁਰੂ ਧਾਰਨ ਕਰਨ ਵਿਚੋਂ ਉਹਨਾਂ ਨੂੰ ਕੋਈ ਰੂਹਾਨੀਅਤ ਦੀ ਸੋਧ ਮਿਲੀ। ਰੂਹਾਨੀਅਤ ਦੀਆਂ ਮੰਜ਼ਿਲਾਂ ਗੁਰੂ ਤੋਂ ਬਿਨਾਂ ਤੈਅ ਨਹੀਂ ਹੋ ਸਕਦੀਆਂ। ਜਦੋਂ ਗੁਰੂ ਮਿਲ ਜਾਏ, ਸਮਝੋ ਰੱਬ ਮਿਲ ਗਿਆ। ਅੱਜ ਇੰਨੀਆਂ ਕੁ ਬੇਨਤੀਆਂ ਪ੍ਰਵਾਨ ਕਰਿਉ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

☆☆☆



# ਕਤਿਕਿ ਕਰਮ ਕਮਾਵਣੇ

ਪਰਮ ਸਨਮਾਨ ਯੋਗ ਚਵਰ ਛੱਤਰ ਤਖ਼ਤ ਦੇ ਮਾਲਕ ਸਾਹਿਬ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਕ੍ਰਿਪਾਲੂ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ ! ਅੱਜ ਕੱਤਕ ਦਾ ਮਹੀਨਾ ਆਰੰਭ ਹੋਇਆ ਹੈ। ਸਾਰੇ ਮਹੀਨੇ ਵਿਚੋਂ ਦੋ ਗੱਲਾਂ ਬੜੀਆਂ ਸਪੱਸ਼ਟ ਹਨ ਤੇ ਵਿਚਾਰ ਵੀ ਆਪਾਂ ਅੱਜ ਦੇ ਦਿਨ ਨਾਲ ਸਬੰਧਿਤ ਹੀ ਕਰਨੀ ਹੈ। ਪਹਿਲਾ ਬਚਨ ਕਿ ਇਨਸਾਨ ਜੋ ਤੂੰ ਕਰਮ ਕਮਾ ਰਿਹਾ ਹੈਂ, ਆਪਣੇ ਕੀਤੇ ਹੋਏ ਕਰਮਾਂ ਦਾ ਦੋਸ਼ ਦੂਜੇ ਸਿਰ ਨਾ ਮੜ੍ਹ, ਪਰ ਅਖ਼ੀਰ ਵਿਚ ਕ੍ਰਿਪਾ ਕੀਤੀ ਕਿ ਜੇ ਤੂੰ ਕਰਮ ਮਾੜੇ ਕਰ ਲਏ ਹਨ ਤਾਂ ਕੱਤਕ ਦੇ ਮਹੀਨੇ ਵਿਚ ਗੁਰੂ ਦੀ ਸੰਗਤ ਦਾ ਆਸਰਾ ਲੈ, ਤੇਰੇ ਅੰਦਰ ਦੇ ਸਾਰੇ ਚਿੰਤਾ-ਝੋਰੇ ਆਪੇ ਹੀ ਮੁੱਕ ਜਾਣਗੇ।

ਸਤਿਗੁਰੂ ਨੇ ਦੋ ਬਚਨ ਕਹੇ, ਪਹਿਲਾ ਰੋਗ ਹੈ, ਫਿਰ ਉਸ ਰੋਗ ਦੀ ਦਵਾਈ ਹੈ। ਰੋਗ ਕੀ ਹੈ?

*ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ॥*

ਕੀ ਕਰਮ ਕਮਾਇਆ? ਕਹਿਣ ਲੱਗੇ-

*ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥*
*ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ॥*
*ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ॥*
*ਵਿਚੁ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ॥*

(ਅੰਗ ੧੩੫)

ਅਖ਼ੀਰ 'ਤੇ ਇਕ ਬਚਨ ਕਿਹਾ ਕਿ ਜੇ ਤੂੰ ਇਸ ਚਿੰਤਾ ਨੂੰ, ਇਸ ਝੋਰੇ ਨੂੰ ਖ਼ਤਮ ਕਰਨਾ ਹੈ ਤਾਂ ਫਿਰ ਇਕ ਕੰਮ ਕਰ ਕਿ

*ਕਤਿਕ ਹੋਵੈ ਸਾਧਸੰਗੁ ਬਿਨਸਹਿ ਸਭੇ ਸੋਚ॥ ੯॥*

ਜਿਹੜੇ ਕਰਮ ਕਮਾਏ ਹਨ, ਇਹ ਰੋਗ ਸਹੇੜੇ ਹਨ ਤੇ ਜੇ ਤੂੰ ਆਪਣੇ ਅੰਦਰੋਂ ਚਿੰਤਾ ਨੂੰ ਖ਼ਤਮ ਕਰਨਾ ਚਾਹੁੰਦਾ ਹੈਂ ਤਾਂ ਕੱਤਕ ਦੇ ਮਹੀਨੇ ਵਿਚ ਸਾਧਸੰਗਤਿ ਦਾ ਆਸਰਾ ਲੈ।

ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਵਿਚ ਕਰਮ ਫ਼ਿਲੋਸਫ਼ੀ ਦੇ ਸੰਬੰਧੀ ਸਤਿਗੁਰੂ ਨੇ ਸਾਨੂੰ ਅਨੇਕਾਂ ਪ੍ਰਮਾਣ ਦੇ ਕੇ ਸੁਚੇਤ ਕੀਤਾ ਹੈ ਕਿ ਜਿਹੜੇ ਕਰਮ ਇਨਸਾਨ ਕਰਦਾ ਹੈ, ਇਸਨੂੰ ਆਪਣੇ ਕੀਤੇ ਹੋਏ ਕਰਮ ਭਾਵ ਜੋ ਬੀਜ ਬੀਜ ਰਿਹਾ ਹੈ ਇਸਦਾ ਫਲ ਇਕ ਦਿਨ ਜ਼ਰੂਰ ਵੱਢਣਾ ਪਵੇਗਾ। ਅਸੀਂ ਰੋਜ਼ ਗੁਰੂ ਨਾਨਕ ਸਾਹਿਬ ਜੀ ਦਾ ਇਕ ਅੰਮ੍ਰਿਤ ਬਚਨ ਪੜ੍ਹਦੇ ਹਾਂ ਤੇ ਜਪੁਜੀ ਸਾਹਿਬ ਦੀ ਬਾਣੀ ਵਿਚ ਉਹ ਬਚਨ ਹਨ ਕਿ ਪੁੰਨ ਤੇ ਪਾਪ ਕੇਵਲ ਕਹਿਣ ਮਾਤਰ ਨਹੀਂ, ਜੋ ਇਨਸਾਨ ਕਰਮ ਕਰਦਾ ਹੈ ਇਹ ਕਰਮ ਮਾਨੋ ਆਪਣੀ ਧਰਤੀ ਸਰੀਰ ਵਿਚ ਬੀਜ ਬੀਜ ਰਿਹਾ ਹੈ ਤੇ ਇਹਨਾਂ ਕਰਮਾਂ ਦੀ ਬੀਜੀ ਹੋਈ ਫ਼ਸਲ ਇਕ ਦਿਨ ਜ਼ਰੂਰ ਕੱਟੇਗਾ। ਸਾਹਿਬ ਦੇ ਬਚਨ ਅਸੀਂ ਪੜ੍ਹਦੇ ਹਾਂ-

*ਪੁੰਨੀ ਪਾਪੀ ਆਖਣੁ ਨਾਹਿ ॥*

ਪੁੰਨ ਤੇ ਪਾਪ ਕੇਵਲ ਕਹਿਣ ਮਾਤਰ ਨਹੀਂ।

*ਪੁੰਨੀ ਪਾਪੀ ਆਖਣੁ ਨਾਹਿ ॥*
*ਕਰਿ ਕਰਿ ਕਰਣਾ*

ਜੋ ਇਨਸਾਨ ਤੂੰ ਕਰਦਾ ਹੈਂ, ਮਤ ਸੋਚ ਕੇ ਤੇਰੇ ਕੀਤੇ ਹੋਏ ਨੇ ਨਾਲ ਨਹੀਂ ਤੁਰਨਾ।

*ਪੁੰਨੀ ਪਾਪੀ ਆਖਣੁ ਨਾਹਿ ॥*
*ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥*
*ਆਪੇ ਬੀਜਿ ਆਪੇ ਹੀ ਖਾਹੁ ॥*
*ਨਾਨਕ ਹੁਕਮੀ ਆਵਹੁ ਜਾਹੁ ॥੨੦॥*

(ਜਪੁ ਜੀ ਸਾਹਿਬ)

ਜੋ ਤੂੰ ਬੀਜਿਆ ਹੈ, ਤੈਨੂੰ ਆਪਣੇ ਬੀਜੇ ਹੋਏ ਨੂੰ ਕੱਟਣਾ ਪਵੇਗਾ। ਸਮਰੱਥ ਗੁਰੂ ਦੀ ਸ਼ਰਨ ਵਿਚ ਅਸੀਂ ਕਿਵੇਂ ਜਾਂਦੇ ਹਾਂ? ਜਦੋਂ ਅਸੀਂ ਸਲੋਕ ਪੜ੍ਹਦੇ ਹਾਂ ਤਾਂ ਧੰਨ ਗੁਰੂ ਨਾਨਕ ਸਾਹਿਬ ਨੇ ਅਖ਼ੀਰ ਵਿਚ ਜਾ ਕੇ ਫਿਰ ਸੁਚੇਤ ਕੀਤਾ ਹੈ ਕਿ ਹੇ ਇਨਸਾਨ ! ਦੇਖ ਜਿਹੜੇ ਤੇਰੇ ਚੰਗੇ ਜਾਂ ਮੰਦੇ ਕਰਮ ਹਨ, ਤੇਰੇ ਕਰਮਾਂ ਅਨੁਸਾਰ ਜੇ ਤੇਰੇ ਕਰਮ ਸ਼ੁੱਧ ਹਨ ਤਾਂ ਪ੍ਰਭੂ ਦੇ ਨੇੜੇ ਹੋਵੇਂਗਾ ਨਹੀਂ ਤਾਂ ਆਪਣੇ ਕੀਤੇ ਹੋਏ ਕਰਮਾਂ ਅਨੁਸਾਰ ਉਸ ਪਿਆਰੇ ਵਾਹਿਗੁਰੂ ਜੀ ਤੋਂ ਤੂੰ ਦੂਰ ਵੀ ਜਾ ਸਕਦਾ ਹੈਂ। ਬਚਨ ਅਸੀਂ ਪੜ੍ਹਦੇ ਹਾਂ-

*ਚੰਗਿਆਈਆ ਬੁਰਿਆਈਆ ਵਾਚੈ ਧਰਮ ਹਦੂਰਿ ॥*
*ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥*

(ਜਪੁ ਜੀ ਸਾਹਿਬ)

ਕੋਈ ਚੰਗੇ ਕਰਮਾਂ ਕਰਕੇ ਸਾਈਂ ਦੇ ਨੇੜੇ ਹੋ ਗਿਆ ਤੇ ਕੋਈ ਭੈੜੇ ਕਰਮਾਂ ਕਰਕੇ



ਪ੍ਰਮਾਤਮਾ ਤੋਂ ਦੂਰ ਚਲਾ ਗਿਆ। ਗੁਰੂ ਗ੍ਰੰਥ ਸਾਹਿਬ ਦੇ ਅੰਮ੍ਰਿਤ ਬਚਨਾਂ ਵਿਚ ਆਸਾ ਦੀ ਵਾਰ ਵਿਚ ਇਕ ਪਉੜੀ ਅਸੀਂ ਪੜ੍ਹਦੇ ਹਾਂ। ਧੰਨ ਗੁਰੂ ਨਾਨਕ ਸਾਹਿਬ ਨੇ ਉਥੇ ਫਿਰ ਸੁਚੇਤ ਕੀਤਾ ਹੈ। ਕਹਿੰਦੇ ਹਨ ਕਿ ਦੇਖ ਐ ਇਨਸਾਨ ! ਜਿਹੜਾ ਤੇਰਾ ਤਨ ਹੈ, ਇਹ ਸਰੀਰ ਤਾਂ ਇਸ ਤਰ੍ਹਾਂ ਹੈ ਜਿਵੇਂ ਤੂੰ ਆਪਣੇ ਤਨ ਉੱਪਰ ਕੱਪੜੇ ਪਾਉਂਦਾ ਹੈਂ, ਜਿਵੇਂ ਬਸਤਰ ਪੁਰਾਣੇ ਹਨ ਤੇ ਇਕ ਦਿਨ ਤੂੰ ਇਸਨੂੰ ਉਤਾਰ ਦੇਣਾ ਹੈ ਤੇ ਸੱਚ ਜਾਣ, ਇਸ ਸਰੀਰ ਰੂਪੀ ਕੱਪੜੇ ਨੂੰ ਵੀ ਇਸ ਸੰਸਾਰ ਵਿਚ ਤੂੰ ਛੱਡ ਕੇ ਜਾਣਾ ਹੈ ਤੇ ਅੱਗੇ ਨਾਲ ਤੇਰੇ ਜੋ ਚੱਲਣਾ ਹੈ, ਉਹ ਤੇਰੇ ਚੰਗੇ ਜਾਂ ਮੰਦੇ ਕਰਮ ਹਨ। ਇਥੇ ਤੂੰ ਹੁਕਮ ਕੀਤੇ ਹਨ ਆਪਣੇ ਮਨ ਭਾਉਂਦੇ, ਪ੍ਰਮਾਤਮਾ ਦੀ ਦਰਗਾਹ ਵਿਚ ਤੇਰਾ ਹੁਕਮ ਨਹੀਂ, ਉਥੇ ਤੇਰੇ ਕੀਤੇ ਹੋਏ ਕਰਮਾਂ ਅਨੁਸਾਰ ਨਿਤਾਰਾ ਹੋਵੇਗਾ। ਸਾਹਿਬ ਦਾ ਅਸੀਂ ਬਚਨ ਪੜ੍ਹਦੇ ਹਾਂ-

*ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ ॥*

(ਆਸਾ ਦੀ ਵਾਰ)

ਇਸ ਸਰੀਰ ਨੂੰ ਅਸੀਂ ਇਕ ਦਿਨ ਦੁਨੀਆਂ ਵਿਚ ਛੱਡ ਕੇ ਚਲੇ ਜਾਣਾ ਹੈ। ਸਰੀਰ ਆਇਆ ਜ਼ਰੂਰ ਨਾਲ ਹੈ ਪਰ ਗੁਰੂ ਦੇ ਪਿਆਰਿਉ ! ਸਰੀਰ ਕਦੀ ਕਿਸੇ ਦੇ ਨਾਲ ਨਹੀਂ ਗਿਆ। ਗੁਰੂ ਗ੍ਰੰਥ ਸਾਹਿਬ ਦੀ ਅੰਮ੍ਰਿਤ ਬਾਣੀ ਵਿਚ ਭਗਤ ਕਬੀਰ ਸਾਹਿਬ ਬਖ਼ਸ਼ਿਸ਼ ਕਰਦੇ ਹਨ ਕਿ ਅਸੀਂ ਘਰ ਦੇ ਵਿਚ ਦੀਵਾ ਬਾਲਦੇ ਹਾਂ। ਦੀਵੇ ਦੇ ਵਿਚ ਤੇਲ ਪਾਇਆ ਹੈ ਤੇ ਤੇਲ ਦੀ ਬਰਕਤ ਨਾਲ ਉਸ ਦੀਵੇ ਵਿਚੋਂ ਬੱਤੀ ਲੱਟ-ਲੱਟ ਬਲੀ। ਤੇਲ ਪਾਇਆ ਤੇ ਉਸਦੀ ਰੋਸ਼ਨੀ ਨੇ ਸਾਨੂੰ ਚਾਨਣ ਦਿੱਤਾ ਪਰ ਬਾਬਾ ਜੀ ਕਹਿੰਦੇ ਹਨ ਕਿ ਜਿੰਨੀ ਦੇਰ ਤੱਕ ਦੀਵੇ ਵਿਚ ਤੇਲ ਹੈ, ਉੱਨੀ ਦੇਰ ਤੱਕ ਉਸਦੀ ਬੱਤੀ ਲੱਟ-ਲੱਟ ਕਰਕੇ ਬਲੇਗੀ ਪਰ ਜਿਸ ਵੇਲੇ ਤੇਲ ਖ਼ਤਮ ਹੋ ਗਿਆ, ਉਸ ਵੇਲੇ ਬੱਤੀ ਬੁੱਝ ਜਾਣੀ ਹੈ ਤੇ ਜਿਸ ਵੇਲੇ ਬੱਤੀ ਬੁੱਝ ਗਈ, ਜਿਸ ਘਰ ਦੇ ਚਾਨਣ ਵਿਚ ਤੇਰੇ ਸਾਰੇ ਆਪਣੇ ਪ੍ਰਤੀਤ ਹੁੰਦੇ ਹਨ, ਹਨੇਰੇ ਵਿਚ ਪ੍ਰਵੇਸ਼ ਕਰਕੇ ਦੇਖੀਂ, ਤੇਰੇ ਆਪਣੇ ਤਨ ਦਾ ਪਰਛਾਵਾਂ ਵੀ ਸਾਥ ਛੱਡ ਜਾਇਗਾ।

ਮੈਂ ਹਮੇਸ਼ਾ ਬੇਨਤੀ ਕਰਦਾ ਹੁੰਦਾ ਹਾਂ ਕਿ ਜਿਹੜੇ ਸ਼ਬਦ ਅਸੀਂ ਬਾਰਹਮਾਹ ਵਿਚ ਪੜ੍ਹਦੇ ਹਾਂ, ਕੀ ਸੰਗਰਾਂਦ ਦਾ ਅਰਥ ਕੇਵਲ ਮੱਥਾ ਟੇਕ ਕੇ ਜਾਣਾ ਹੈ ? ਕੀ ਸੰਗਰਾਂਦ ਦਾ ਅਰਥ ਕੇਵਲ ਮਹੀਨੇ ਦਾ ਨਾਮ ਸੁਣਨਾ ਹੈ ? ਨਹੀਂ, ਗੁਰਸਿੱਖੋ ! ਉਸ ਦਿਨ ਕਹੇ ਹੋਏ ਬਚਨਾਂ ਨੂੰ ਜ਼ਿੰਦਗੀ ਵਿਚ ਧਾਰ ਲਈਏ। ਬਾਰ੍ਹਾਂ ਮਹੀਨੇ ਹਨ ਤੇ ਜੇ ਇਕ ਇਕ ਬਚਨ ਵੀ ਮਹੀਨੇ ਵਿਚ ਕਮਾਇਆ ਜਾਏ ਤਾਂ ਬਾਰ੍ਹਾਂ ਮਹੀਨਿਆਂ ਵਿਚ ਇਨਸਾਨ ਤੈਨੂੰ ਪਰਮ ਆਨੰਦ ਦੀ ਪ੍ਰਾਪਤੀ ਹੋ ਸਕਦੀ ਹੈ। ਦੀਵਾ ਬਲੇ ਤਾਂ ਉਸਦੇ ਚਾਨਣ ਵਿਚ ਤਨ ਦੇ ਪਰਛਾਵੇਂ ਹਨ, ਦੀਵਾ ਬੁੱਝ ਜਾਏ ਤਾਂ ਪਰਛਾਵੇਂ ਵੀ ਤਨ ਦੇ ਹਨੇਰੇ ਵਿਚ ਸਾਥ ਛੱਡ ਗਏ ਤੇ ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਸਰੀਰ ਮਾਨੋ ਇਕ ਦੀਵਾ ਹੈ। ਪ੍ਰਮਾਤਮਾ ਨੇ ਸੁਆਸਾਂ ਦਾ ਤੇਲ ਪਾਇਆ ਹੈ। ਜੀਵਨ ਦੀ ਜੋਤ ਬਲੇਗੀ। ਜਿੰਨੀ ਦੇਰ ਤੱਕ ਸੁਆਸਾਂ ਦਾ ਤੇਲ ਹੈ, ਜਿਸ ਦਿਨ ਸੁਆਸਾਂ

ਦਾ ਤੇਲ ਖ਼ਤਮ ਹੋ ਗਿਆ, ਜੀਵਨ ਦੀ ਜੋਤ ਬੁੱਝ ਗਈ ਤੇ ਜਿਸ ਤਨ ਨੂੰ ਤੂੰ ਆਪਣਾ ਸਮਝਦਾ ਹੈਂ, ਜੋਤ ਬੁੱਝਣ ਦੀ ਦੇਰ ਹੈ ਕਿ ਭੈਣਾਂ-ਭਰਾਵਾਂ ਨੇ ਤੇਰਾ ਸਾਥ ਕੀ ਦੇਣਾ ਹੈ, ਤੇਰੇ ਆਪਣੇ ਤਨ ਦੇ ਪਰਛਾਵੇਂ ਨੇ ਵੀ ਸਾਥ ਛੱਡ ਜਾਣਾ ਹੈ। ਕਬੀਰ ਸਾਹਿਬ ਕਹਿਣ ਲੱਗੇ-

*ਜਬ ਲਗੁ ਤੇਲੁ ਦੀਵੇ ਮੁਖਿ ਬਾਤੀ ਤਬ ਸੂਝੈ ਸਭੁ ਕੋਈ॥*
*ਤੇਲ ਜਲੇ ਬਾਤੀ ਠਹਰਾਨੀ ਸੂੰਨਾ ਮੰਦਰੁ ਹੋਈ॥ ੧॥*
*ਰੇ ਬਉਰੇ ਤੁਹਿ ਘਰੀ ਨ ਰਾਖੈ ਕੋਈ॥ ਤੂੰ ਰਾਮ ਨਾਮੁ ਜਪਿ ਸੋਈ॥*

(ਅੰਗ ੪੭੭)

ਮਹਾਰਾਜ ! ਮੇਰਾ ਤਾਂ ਪਰਿਵਾਰ ਬਹੁਤ ਵੱਡਾ ਹੈ। ਜਨਮ ਦੇਣ ਵਾਲੀ ਮਾਂ ਮੇਰੇ ਨਾਲ ਹੈ। ਮੇਰਾ ਜੀਵਨ ਸਾਥੀ ਮੇਰੇ ਨਾਲ ਹੈ, ਮੇਰਾ ਭਰਾ ਮੇਰੇ ਨਾਲ ਹੈ ਤੇ ਮੇਰੇ ਗੁਰੂ ਗ੍ਰੰਥ ਸਾਹਿਬ ਨੇ ਨਿਰਣਾ ਕੀਤਾ ਹੈ ਕਿ ਐ ਇਨਸਾਨ ! ਮਾਂ ਜਨਮ ਦੇ ਸਕਦੀ ਹੈ, ਮਾਂ ਆਪਣੇ ਤਨ ਦਾ ਅੰਮ੍ਰਿਤ ਦੁੱਧ ਤੈਨੂੰ ਦੇ ਸਕਦੀ ਹੈ ਪਰ ਜਿਸ ਦਿਨ ਮੌਤ ਆਈ ਤਾਂ ਮਾਂ ਵੀ ਕੇਵਲ ਘਰ ਦੀ ਡਿਉੜੀ ਤੱਕ ਹੀ ਰੋਂਦਿਆਂ ਜਾਏਗੀ, ਪਰ ਚੇਤੇ ਰੱਖੀਂ, ਮਰਿਆਂ ਹੋਇਆਂ ਨੂੰ ਮਾਂ ਵੀ ਗੋਦ ਵਿਚ ਨਹੀਂ ਸਮਾ ਸਕਦੀ।

ਜਿਸ ਦਿਨ ਆਨੰਦ ਕਾਰਜ ਹੁੰਦਾ ਹੈ, ਕੀਰਤਨੀਏ ਗੁਰਸਿੱਖ ਆਨੰਦ ਕਾਰਜ ਕਰਾਉਣ, ਕੋਈ ਪ੍ਰਚਾਰਕ ਬੋਲੇ ਕਿ ਇਕ ਸ਼ਬਦ ਅਸੀਂ ਕਹਿੰਦੇ ਹਾਂ ਕਿ ਅੱਜ ਤੋਂ ਬਾਅਦ ਤੁਸੀਂ ਇਕ ਦੂਜੇ ਦੇ ਜੀਵਨ ਸਾਥੀ ਹੋ। ਮੈਂ ਕਹਿੰਦਾ ਹਾਂ ਕਿ ਅਸਲ ਵਿਚ ਆਨੰਦ ਕਾਰਜ ਵਾਲੇ ਦਿਨ ਹੀ ਸਾਨੂੰ ਇਹ ਗੱਲ ਸਮਝਾ ਦਿੱਤੀ ਜਾਂਦੀ ਹੈ ਕਿ ਤੁਸੀਂ ਇਕ ਦੂਜੇ ਦੇ ਜੀਵਨ ਸਾਥੀ ਹੋ, ਤੁਸੀਂ ਮਰਨ ਸਾਥੀ ਨਹੀਂ। ਕਿਉਂਕਿ ਕਪੜ ਰੂਪ ਇਥੇ ਛੱਡ ਕੇ ਜਾਣਾ ਹੈ।

*ਦੇਹੁਰੀ ਬੈਠੀ ਮਾਤਾ ਰੋਵੈ ਖਟੀਆ ਲੇ ਗਏ ਭਾਈ॥*

(ਅੰਗ ੪੭੮)

ਭਰਾ ਮੰਜੀ ਚੁੱਕ ਕੇ ਚਲੇ ਗਏ। ਅੱਜ ਤੱਕ ਸਾਡਾ ਸੁਭਾਅ ਹੈ ਕਿ ਕੱਤਕ ਦੇ ਮਹੀਨੇ ਵਿਚ ਜਿਹੜੇ ਕਰਮ ਕਰਦਾ ਹੈ, ਕਰਮ ਤੇਰੇ ਨਾਲ ਨਿੱਭਣੇ ਹਨ, ਸੰਸਾਰ ਦੇ ਲੋਕ-ਪ੍ਰਛਾਵੇਂ ਨਾਲ ਨਹੀਂ ਨਿੱਭਣੇ। ਭਰਾ ਬਾਹਾਂ ਹਨ ਤੇ ਜਿਸ ਵੇਲੇ ਆਦਮੀ ਦੀ ਅਰਥੀ ਤਿਆਰ ਹੁੰਦੀ ਹੈ ਤਾਂ ਸਭ ਤੋਂ ਪਹਿਲਾਂ ਜਿਨ੍ਹਾਂ ਨੂੰ ਅਸੀਂ ਬਾਹਾਂ ਕਹਿੰਦੇ ਹਾਂ, ਇਹ ਬਾਹਾਂ ਹੀ ਤਾਂ ਅਰਥੀ ਨੂੰ ਚੁੱਕ ਕੇ ਆਪਣੇ ਮੋਢਿਆਂ 'ਤੇ ਰੱਖਦੀਆਂ ਹਨ। ਕਦੀ ਕਿਸੇ ਦੁਸ਼ਮਣ ਨੇ ਅਰਥੀ ਨਹੀਂ ਚੁੱਕੀ। ਸਾਹਿਬ ਕ੍ਰਿਪਾਲੂ ਜੀ ਨੇ ਅੰਮ੍ਰਿਤ ਬਾਣੀ ਵਿਚ ਕਿਹਾ ਹੈ-

*ਤਿਨ੍ਹਾ ਪਿਆਰਿਆ ਭਾਈਆਂ ਅਗੈ ਦਿਤਾ ਬੰਨ੍ਹਿ॥*
*ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨ੍ਹਿ॥*

(ਅੰਗ ੧੩੪੩)



ਤੁਸੀਂ ਬਾਣੀ ਨੂੰ ਸਮਝਣ ਵਾਲੇ ਹੋ। ਸਾਹਿਬ ਦੇ ਬਚਨ ਸਨ

*ਦੇਹੁਰੀ ਬੈਠੀ ਮਾਤਾ ਰੋਵੈ ਖਟੀਆ ਲੇ ਗਏ ਭਾਈ॥*
*ਲਟ ਛਿਟਕਾਏ ਤਿਰੀਆ ਰੋਵੈ*

ਔਰਤ ਰੋਂਦੀ ਪਈ ਹੈ, ਪਰ ਅੰਦਰ ਵਾਲਾ ਪਿਆਰੇ

*ਹੰਸੁ ਇਕੇਲਾ ਜਾਈ॥*

(ਅੰਗ ੪੭੮)

ਜਾਣ ਵਾਲਾ ਇਕੱਲਾ ਹੈ। ਹਜ਼ੂਰ ਨੇ ਬਚਨ ਕੀਤੇ-

*ਕਤਿਕਿ ਕਰਮ ਕਮਾਵਣੇ*

ਸਭ ਤੋਂ ਮਾੜਾ ਕਰਮ ਕੀ ਹੈ, ਜਿਸ ਦਾ ਫੱਲ ਸਾਨੂੰ ਭੋਗਣਾ ਪੈਂਦਾ ਹੈ ? ਉਸ ਪਉੜੀ ਦੇ ਅਰਥ ਮੈਂ ਕਰਦਾ ਜਾਵਾਂ ਕਿ-

*ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ॥*
*ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ॥*

ਮੰਦਾ ਕਰ ਰਿਹਾ ਹੈਂ ਚਾਹੇ ਚੰਗਾ ਕਰ ਰਿਹਾ ਹੈਂ, ਆਪਣੇ ਕੀਤੇ ਹੋਏ ਨੂੰ ਤੂੰ ਆਪ ਹੀ ਪਾਉਣਾ ਹੈ।

*ਹੁਕਮ ਕੀਏ ਮਨ ਭਾਵਦੇ ਰਾਹਿ ਭੀੜੈ ਅਗੈ ਜਾਵਣਾ॥*

(ਆਸਾ ਦੀ ਵਾਰ)

ਇਸ ਧਰਤੀ ਵਿਚ ਤਾਂ ਮਨ-ਮਰਜ਼ੀ ਦੇ ਹੁਕਮ ਚਲਾਏ, ਪਰ ਕੀ ਪ੍ਰਮਾਤਮਾ ਦੇ ਘਰ ਵਿਚ ਇਨਸਾਨ ਦਾ ਹੁਕਮ ਚੱਲ ਸਕਦਾ ਹੈ ? ਸਵਾਲ ਹੀ ਨਹੀਂ ਪੈਦਾ ਹੁੰਦਾ। ਮੇਰੇ ਧੰਨ ਗੁਰੂ ਨਾਨਕ ਸਾਹਿਬ ਜੀ ਨੇ ਰੋਜ਼ ਸਾਨੂੰ ਜਪੁ ਜੀ ਸਾਹਿਬ ਦੀ ਬਾਣੀ ਵਿਚ ਇਕ ਅਜਿਹੀ ਪਉੜੀ ਬਖ਼ਸ਼ਿਸ਼ ਵੱਜੋਂ ਦਿੱਤੀ ਹੈ ਜਿਸਨੂੰ ਆਪਾਂ ਟਿੱਕ ਕੇ ਪੜ੍ਹੀਏ। ਗੁਰਮੁਖੋ ! ਜਦੋਂ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪੜ੍ਹਦੇ ਹਾਂ ਤਾਂ ਮੈਂ ਅਰਜ਼ ਕਰਦਾ ਹੁੰਦਾ ਹਾਂ ਕਿ ਬਾਣੀ ਨੂੰ ਇਸ ਤਰ੍ਹਾਂ ਪੜ੍ਹੋ ਜਿਵੇਂ ਪਿਤਾ ਦੀ ਗੋਦੀ ਵਿਚ ਬੈਠ ਕੇ ਪਿਤਾ ਪੁੱਤਰ ਨਾਲ ਗੱਲਾਂ ਕਰਦਾ ਹੋਵੇ। ਬਾਣੀ ਨੂੰ ਬੱਧਾ-ਚੱਟੀ ਨਹੀਂ ਪੜ੍ਹਨਾ। ਬਾਣੀ ਤਾਂ ਮੇਰੇ ਗੁਰੂ ਨਾਨਕ ਸਾਹਿਬ ਦਾ ਹਿਰਦਾ ਹੈ। ਜਿਸ ਬੰਦੇ ਨੇ ਗੁਰੂ ਨਾਨਕ ਸਾਹਿਬ ਦੇ ਹਿਰਦੇ ਦਾ ਆਨੰਦ ਮਾਣਨਾ ਹੈ, ਉਹਨਾਂ ਦੀ ਗਲਵਕੜੀ ਦਾ ਪਿਆਰ ਮਾਣਨਾ ਹੈ ਤਾਂ ਉਹ ਆਪਣੇ ਅੰਦਰ ਨੂੰ ਟਿਕਾਅ ਕੇ ਗੁਰੂ ਦੀ ਬਾਣੀ ਦਾ ਅਭਿਆਸ ਕਰੇ।

ਹਜ਼ੂਰ ਨੇ ਸਾਨੂੰ ਅੰਮ੍ਰਿਤ ਵੇਲੇ ਜਪੁ ਜੀ ਸਾਹਿਬ ਦੀ ਬਾਣੀ ਬਖ਼ਸ਼ਿਸ਼ ਵੱਜੋਂ ਦਿੱਤੀ ਹੈ। ਉਸਦੇ ਵਿਚ ਇਕ ਪਉੜੀ ਰਾਹੀਂ ਦੱਸ ਦਿੱਤਾ ਹੈ ਕਿ ਆਪਣੇ ਅੰਦਰ ਦੇ ਭਰਮ ਨੂੰ ਕੱਢ ਲੈ।

ਇਥੇ ਮਨ ਮਰਜ਼ੀ ਦੇ ਹੁਕਮ ਚੱਲਣਗੇ ਪਰ ਪਿਆਰੇ ! ਸਾਈਂ ਦੇ ਘਰ ਵਿਚ ਨਹੀਂ। ਜੇ ਦਾਤਾ ਜੀ ਕਿਸੇ ਕੋਲ ਧਨ ਦੀ ਬਹੁਤਾਤ ਹੋਵੇ, ਕਿਸੇ ਕੋਲ ਆਪਣੀਆਂ ਬਾਹਾਂ ਵਿਚ ਬਾਹੂ-ਬੱਲ ਹੋਵੇ, ਕਿਸੇ ਬੰਦੇ ਦੇ ਲੱਖਾਂ ਲੋਕ ਹੁਕਮ ਮੰਨਣ ਤਾਂ ਕੀ ਪ੍ਰਮਾਤਮਾ ਦੇ ਘਰ ਵਿਚ ਉਸਦਾ ਹੁਕਮ ਨਹੀਂ ਚੱਲੇਗਾ ? ਕ੍ਰਿਪਾਲੂ ਸਤਿਗੁਰੂ ਨੇ ਨਾਲ ਉਦਾਹਰਨ ਦੇ ਦਿੱਤੀ। ਕਹਿਣ ਲੱਗੇ ਕਿ ਐ ਇਨਸਾਨ ! ਇਸ ਧਰਤੀ ਦਾ ਬੱਚਾ ਬੱਚਾ ਤੇਰੇ ਹੁਕਮ ਨੂੰ ਮੰਨੇ, ਤੇਰੇ ਨਾਮ ਦੇ ਸਿੱਕੇ ਚੱਲਣ, ਕੋਈ ਤੇਰਾ ਵਿਰੋਧ ਨਾ ਕਰੇ ਪਰ ਜੇ ਸਤਿਨਾਮ ਵਾਹਿਗੁਰੂ ਤੇਰੇ ਹਿਰਦੇ ਵਿਚ ਨਹੀਂ, ਸ਼ੁੱਭ ਕਰਮ ਤੇਰੇ ਪੱਲੇ ਨਹੀਂ ਤਾਂ ਰੱਬ ਦੇ ਦਰ 'ਤੇ ਤੇਰੀ ਕੀੜੀ ਜਿੰਨੀ ਵੀ ਕੀਮਤ ਨਹੀਂ ਪੈਣੀ। ਬਾਬਾ ਜੀ ਦੇ ਬਚਨ ਅਸੀਂ ਪੜ੍ਹਦੇ ਹਾਂ-

*ਜੇ ਜੁਗ ਚਾਰੇ ਆਰਜਾ*

ਜੇ ਆਦਮੀ ਦੀ ਉਮਰ ਚਾਰ ਜੁੱਗ ਹੋ ਜਾਏ।

*ਹੋਰ ਦਸੂਣੀ ਹੋਇ॥*

ਚਾਰ ਨੂੰ ਦੱਸ ਨਾਲ ਗੁਣਾ ਕਰ ਦੇ, 40 ਗੁਣਾ ਉਮਰ ਹੋ ਜਾਏ।

*ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥*
*ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ॥*

(ਜਪੁ ਜੀ ਸਾਹਿਬ)

ਸਾਰੀ ਦੁਨੀਆਂ ਉਸਦੇ ਨਾਲ ਚੱਲੇ। ਭੀੜ ਕਦੀ ਵੀ ਧਰਮ ਨਹੀਂ ਹੁੰਦੀ। ਜੇ ਅਸੀਂ ਸੋਚਦੇ ਹਾਂ ਕਿ ਫਲਾਨੇ ਬੰਦੇ ਦੇ ਧਰਮ ਪਿੱਛੇ ਬੜੀ ਭੀੜ ਹੈ, ਤਾਂ ਇਹ ਭੁਲੇਖਾ ਹੈ। ਮੈਂ ਦਿੱਲੀ ਦੀ ਇਕ ਉਦਾਹਰਨ ਤੁਹਾਨੂੰ ਦਿੰਦਾ ਹਾਂ। ਸਾਹਿਬ ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਇਸ ਦਿੱਲੀ ਦੀ ਧਰਤੀ 'ਤੇ ਆਏ। ਬਾਲਾ ਸਾਹਿਬ ਮੇਰੇ ਸਾਹਿਬ ਦੇ ਪਵਿੱਤਰ ਤਨ ਦਾ ਸਸਕਾਰ ਕੀਤਾ ਗਿਆ। ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਜਿਸ ਦਿਨ ਆਏ ਹਨ ਸੰ: 1664 ਨੂੰ, ਮੇਰੇ ਕ੍ਰਿਪਾਲੂ ਦਾਤਾ ਜੀ ਨੇ ਆਪਣੇ ਤਨ ਨੂੰ ਸਮੇਟਿਆ ਹੈ। 8 ਸਾਲ ਕੁਝ ਮਹੀਨੇ ਦੀ ਆਰਬਲਾ ਹੈ। ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਜਦੋਂ ਆਏ ਹਨ ਤਾਂ ਗੁਰੂ ਕਲਗੀਧਰ ਜੀ ਨੇ ਉਸ ਤੋਂ ਬਾਅਦ ਇਕ ਬਚਨ ਗੁਰੂ ਹਰਿਕ੍ਰਿਸ਼ਨ ਜੀ ਲਈ ਕਿਹਾ ਹੈ। ਅਸੀਂ ਰੋਜ਼ ਅਰਦਾਸ ਕਰਦੇ ਹਾਂ। ਦੇਖੋ ਗੁਰੂ ਰਾਮਦਾਸ ਜੀ ਦੇ ਦਰ 'ਤੇ ਜਾਂਦੇ ਹਾਂ। ਅੰਮ੍ਰਿਤਸਰ ਸਾਹਿਬ ਪੁਰਾਣੇ ਬਜ਼ੁਰਗ ਇਕ ਗੱਲ ਕਹਿੰਦੇ ਸਨ ਕਿ ਜਦੋਂ ਉਹ ਹਰਿਮੰਦਰ ਸਾਹਿਬ ਮੱਥਾ ਟੇਕਦੇ ਸਨ ਤਾਂ ਉਹਨਾਂ ਦੀ ਰਸਨਾ 'ਤੇ ਤਿੰਨ ਸ਼ਬਦ ਹੁੰਦੇ ਸਨ। ਉਹ ਸ਼ਬਦ ਸਨ - ਪਹਿਲਾ ਧੰਨ ਗੁਰੂ ਰਾਮਦਾਸ, ਦੂਜਾ ਦਰਿ ਡਿਗਿਆਂ ਦੀ ਰਖੀਂ ਲਾਜ ਤੇ ਤੀਜਾ ਬਚਨ ਕਰਦੇ ਸਨ ਕਿ ਕਿਸੇ ਦਾ ਮੁਥਾਜ ਨਾ ਕਰੀਂ। ਉਹਨਾਂ ਦੀ ਭਾਵਨਾ ਸੀ। ਉਹਨਾਂ ਨੇ ਉਸ ਪ੍ਰਕਰਮਾ ਵਿਚ ਮੱਥਾ ਟੇਕਣਾ ਤੇ ਇਹ ਤਿੰਨ ਸ਼ਬਦ ਕਹਿਣੇ। ਜਦੋਂ ਸਤਿਗੁਰੂ ਨੇ ਸ਼ਬਦ ਲਏ, ਉਹਨਾਂ ਪਹਿਲਾ ਬਚਨ ਕੀਤਾ ਕਿ



*ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈਂ ਧਿਆਇ॥*

ਗੁਰੂ ਨਾਨਕ ਸਾਹਿਬ ਜੀ ਨੂੰ ਧਿਆਉਣਾ ਕੀਤਾ। ਗੁਰਮੁਖੋ ! ਜਦੋਂ ਗੁਰੂ ਨਾਨਕ ਸਾਹਿਬ ਜੀ ਦਾ ਨਾਮ ਆਉਂਦਾ ਹੈ, ਆਦਿ ਗੁਰੂ ਹਨ, ਧੁਰ ਦਰਗਾਹ ਤੋਂ ਗੁਰੂ ਬਣ ਕੇ ਆਏ ਹਨ, ਉਹਨਾਂ ਦੇ ਧਿਆਉਣ ਦੀ ਗੱਲ ਕੀਤੀ। ਅੱਗੇ ਫਿਰ ਸ਼ੁਰੂ ਕੀਤਾ ਕਿ

*ਫਿਰ ਅੰਗਦ ਗੁਰ ਤੇ ਅਮਰਦਾਸੁ ਰਾਮਦਾਸੈ ਹੋਈਂ ਸਹਾਇ॥*

ਸਹਾਇਤਾ ਮੰਗੀ। ਫਿਰ

*ਅਰਜਨ ਹਰਿਗੋਬਿੰਦ ਨੋ ਸਿਮਰੌ ਸ੍ਰੀ ਹਰਿਰਾਇ॥*

ਪਹਿਲਾਂ ਧਿਆਇਆ, ਫਿਰ ਸਹਾਇਤਾ, ਫਿਰ ਸਿਮਰਿਆ ਤੇ ਜਦੋਂ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਨਾਮ ਆਇਆ ਤਾਂ ਉਥੇ ਇਕ ਤੁੱਕ ਪੂਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਲਈ ਕਹੀ। ਉਹ ਤੁੱਕ ਸੀ ਕਿ ਸਿੱਖੋ ! ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਦਰਸ਼ਨ ਕਰੀਏ ਤਾਂ ਦੁੱਖ ਕੱਟੇ ਜਾਂਦੇ ਹਨ ਤੇ ਅੱਜ ਦੇ ਅਸੀਂ ਪੜ੍ਹੇ-ਲਿਖੇ ਵਰਗ ਨੇ ਕਹਿਣਾ ਸੀ ਕਿ ਦਰਸ਼ਨ ਤਾਂ ਉਹਨਾਂ ਕੀਤੇ ਜਿਹੜੇ ਸੰਨ 1664 ਵਿਚ ਸਨ, ਹੁਣ ਦਰਸ਼ਨ ਕਿਵੇਂ? ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ ਕਿ ਤੂੰ ਰਸਨਾ ਨਾਲ ਧਿਆ ਹੀ ਲਈਂ ਤੇ ਸੱਚ ਜਾਣੀ, ਧਿਆਉਣ ਵਾਲਿਆਂ ਦੇ ਵੀ ਦੁੱਖ ਕੱਟੇ ਜਾਂਦੇ ਹਨ।

*ਸ੍ਰੀ ਹਰਿਕਿਸ਼ਨ ਧਿਆਈਐ ਜਿਸ ਡਿਠੇ ਸਭਿ ਦੁਖਿ ਜਾਇ॥*

ਸਤਿਗੁਰੂ ਸੰਨ 1664 ਨੂੰ ਆਪਣੇ ਸਰੀਰਕ ਚੋਲੇ ਨੂੰ ਇਥੇ ਸਮੇਟਦੇ ਪਏ ਹਨ। ਪਿਆਰਿਓ ! ਜਿਸ ਦਿਨ ਦੁੱਖ ਕੱਟਣ ਦੀ ਗੱਲ ਚੱਲੀ ਤੇ ਅੱਜ ਤੱਕ ਅਸੀਂ ਕਹਿੰਦੇ ਹਾਂ ਕਿ ਹਜ਼ਾਰਾਂ ਲੋਕਾਂ ਦੇ ਮੰਜੇ ਮੈਦਾਨ ਵਿਚ ਵੀ ਰੱਖ ਦਿੱਤੇ ਗਏ ਤੇ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਅੰਮ੍ਰਿਤ ਦ੍ਰਿਸ਼ਟੀ ਨੇ ਲੋਕਾਂ ਦੇ ਤਨ ਦੇ ਰੋਗ ਖੰਡਨ ਕਰ ਦਿੱਤੇ। ਕਿਉਂਕਿ ਗੁਰੂ ਜੀ ਦਾ ਬਿਰਦ ਹੈ ਕਿ ਜੀਵ ਦਾ ਭਲਾ ਕਰਨ ਲਈ ਉਹ ਕੋਈ ਯੁਕਤੀ ਵੀ ਵਰਤ ਸਕਦੇ ਹਨ। ਸੁਖਮਨੀ ਸਾਹਿਬ ਅਸੀਂ ਪੜ੍ਹਦੇ ਹਾਂ, ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਦਰਸ਼ਨ ਵੀ ਦੁੱਖ ਕੱਟਦੇ ਹਨ। ਬਚਨ ਸੁਣ ਕੇ ਵੀ ਰਹਿਮਤ ਮਿਲਦੀ ਹੈ। ਚਰਨ ਪਰਸ ਕੇ ਵੀ ਕ੍ਰਿਪਾ ਮਿਲਦੀ ਹੈ ਤੇ ਬਾਬਾ ਜੀ ਦੇ ਅਸੀਂ ਬਚਨ ਪੜ੍ਹਦੇ ਹਾਂ-

*ਸਫਲ ਦਰਸਨੁ ਪੇਖਤ ਪੁਨੀਤ॥ ਪਰਸਤ ਚਰਨ ਗਤਿ ਨਿਰਮਲ ਰੀਤਿ॥*
*ਭੇਟਤ ਸੰਗਿ ਰਾਮ ਗੁਨ ਰਵੇ॥ ਪਾਰਬ੍ਰਹਮ ਕੀ ਦਰਗਹ ਗਵੇ॥*
*ਸੁਨਿ ਕਰਿ ਬਚਨ ਕਰਨ ਆਘਾਨੇ॥ ਮਨਿ ਸੰਤੋਖੁ ਆਤਮ ਪਤੀਆਨੇ॥*

(ਅੰਗ ੨੮੭)

ਇਹ ਸਾਰੀ ਗੁਰੂ ਕ੍ਰਿਪਾ ਕਰਨ ਦੀ ਯੁਕਤ ਹੈ। ਜਿਸ ਦਿਨ ਗੁਰੂ ਹਰਿਕ੍ਰਿਸ਼ਨ ਸਾਹਿਬ

ਨੇ ਰਹਿਮਤਾਂ ਵਰਸਾਈਆਂ, ਉਸ ਦਿਨ ਹਜ਼ਾਰਾਂ ਲੋਕ ਦਿੱਲੀਉਂ ਅਰੋਗਤਾ ਲੈ ਕੇ ਗਏ। 11 ਸਾਲ ਸਿਰਫ ਬਤੀਤ ਹੋਏ, ਅਰੋਗਤਾ ਲੈਣ ਵਾਲੇ ਸਾਰੇ ਧਰਮੀਆਂ ਦੀ ਭੀੜ ਨਹੀਂ। ਆਪਣੇ ਸੁਆਰਥ ਨੂੰ, ਆਪਣੇ ਸੁੱਖ ਦੀ ਭਾਲ ਵਿਚ ਆਏ। ਉਸ ਦਿਨ ਹਜ਼ਾਰਾਂ ਦੀ ਗਿਣਤੀ ਵਿਚ ਆਏ ਤੇ ਜਿਸ ਦਿਨ ਇਸੇ ਧਰਤੀ 'ਤੇ ਗਿਆਰਾਂ ਸਾਲ ਬਅਦ ਮੇਰੇ ਧੰਨ ਗੁਰੂ ਤੇਗ ਬਹਾਦਰ ਜੀ ਨੇ ਸ਼ਹਾਦਤ ਦਾ ਜਾਮ ਪੀਤਾ, ਉਸ ਦਿਨ ਸਿਰਫ ਚਾਰ-ਪੰਜ ਨਿਕਲੇ, ਜਿਹੜਾ ਇਕ ਸੀਸ ਲੈ ਕੇ ਚਲਾ ਗਿਆ ਤੇ ਦੂਜੇ ਧੜ ਲੈ ਕੇ ਚਲੇ ਗਏ। ਭੀੜ ਹਜ਼ਾਰਾਂ ਦੀ ਸੀ, ਪਰ ਧਰਮ ਕਮਾਉਣ ਵਾਲੇ ਪੰਜ-ਸੱਤ ਹੀ ਸਨ।

ਬਾਬਾ ਜੀ ਨੇ ਬਾਣੀ ਵਿਚ ਇਸਦਾ ਨਿਰਣਾ ਕੀਤਾ ਹੈ। ਗੁਰਸਿੱਖ ਜਿਹੜੇ ਬਾਣੀ ਪੜ੍ਹਦੇ ਹਨ, ਉਹ ਕਦੀ ਵੀ ਭਰਮਾਂ ਵਿਚ ਨਹੀਂ ਪੈਣਗੇ। ਭਰਮੇਗਾ ਉਹ ਜਿਹੜਾ ਗੁਰੂ ਦੇ ਸ਼ਬਦ ਤੋਂ ਦੂਰ ਚਲਾ ਜਾਏਗਾ। ਜਿਸਦੇ ਚਾਰ-ਚੁਫੇਰੇ ਗੁਰੂ ਦੇ ਸ਼ਬਦ ਦੀ ਚੌਂਕੀ ਹੈ, ਉਸਨੂੰ ਪਿਆਰਿਉ ! ਭਰਮਨ ਦੀ ਲੋੜ ਹੀ ਨਹੀਂ।

ਸਾਹਿਬ ਕ੍ਰਿਪਾਲੂ ਜੀ ਨੇ ਮੇਹਰ ਕੀਤੀ ਹੈ। ਇਹ ਕਦੀ ਵੀ ਨਾ ਸੋਚੀਏ ਕਿ ਫਲਾਨੇ ਧਰਮ ਪਿੱਛੇ ਬੜੇ ਲੋਕ ਹਨ, ਨਹੀਂ। ਗੁਰੂ ਸਾਹਿਬ ਕਹਿੰਦੇ ਹਨ-

*ਪੂਜ ਲਗੈ ਪੀਰੁ ਆਖੀਐ ਸਭੁ ਮਿਲੈ ਸੰਸਾਰੁ॥*
*ਨਾਉ ਸਦਾਏ ਆਪਣਾ ਹੋਵੈ ਸਿਧੁ ਸਮਾਰੁ॥*

ਸਾਰੇ ਲੋਕ ਉਸਦੀ ਜੈ ਜੈਕਾਰ ਕਰਨ ਪਰ ਪਿਆਰਿਉ ! ਜੇ ਸਾਈਂ ਦੇ ਦਰ 'ਤੇ ਪ੍ਰਵਾਨ ਨਹੀਂ ਤਾਂ ਉਸ ਭੀੜ ਨੂੰ ਕੀ ਕਰਾਂਗੇ।

*ਜਾ ਪਤਿ ਲੇਖੈ ਨਾ ਪਵੈ ਸਭਾ ਪੂਜ ਖੁਆਰੁ॥*

(ਅੰਗ ੧੭)

ਜਿਹੜੀ ਪੂਜਾ ਕਰਾਉਂਦੇ ਰਹੇ, ਸਾਰੀ ਖ਼ੁਆਰੀ ਪੱਲੇ ਪੈ ਗਈ।

ਮੈਂ ਆਪਣੇ ਵਿਸ਼ੇ 'ਤੇ ਆਵਾਂ ਕਿ-

*ਹੁਕਮ ਕੀਏ ਮਨਿ ਭਾਵਦੇ*

ਬਾਬਾ ਨਾਨਕ ਜੀ ਕਹਿੰਦੇ ਹਨ ਕਿ ਕਿਹੜੇ ਹੁਕਮ ਕੀਤੇ ?

*ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥*
*ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ॥*
*ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ॥*
*ਜੇ ਤਿਸੁ ਨਦਰਿ ਨ ਆਵਈ ਤਾ ਵਾਤ ਨ ਪੁਛੈ ਕੇ॥*



ਮਹਾਰਾਜ ! ਇਥੇ ਤਾਂ ਬਾਦਸ਼ਾਹੀ ਹੈ। ਕਹਿਣ ਲੱਗੇ, ਉਥੇ

*ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ॥*

(ਜਪੁ ਜੀ ਸਾਹਿਬ)

ਇਥੇ ਬਾਦਸ਼ਾਹ ਹੈਂ ਪਰ ਉਥੇ ਕੀੜਿਆਂ ਵਿਚੋਂ ਵੀ ਛੋਟਾ ਕੀੜਾ। ਹਜ਼ੂਰ ਬਚਨ ਕਰ ਰਹੇ ਹਨ ਜਿਹੜੇ ਤੂੰ ਕਰਮ ਕਰਦਾ ਪਿਆ ਹੈਂ-

*ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ॥*
*ਹੁਕਮ ਕੀਏ ਮਨਿ ਭਾਵਦੇ ਰਾਹ ਭੀੜੈ ਅਗੈ ਜਾਵਣਾ॥*
*ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ॥*

ਸਤਿਗੁਰ ਕਹਿੰਦੇ ਹਨ ਪਿਆਰਿਆ -

*ਕਰਿ ਅਉਗਣ ਪਛੋਤਾਵਣਾ॥*

(ਆਸਾ ਦੀ ਵਾਰ)

ਪਿਆਰਿਉ ! ਅਸੀਂ ਕਈ ਵਾਰੀ ਸੋਚਦੇ ਹਾਂ ਕਿ ਕਰਮ ਵੀ ਤਾਂ ਪ੍ਰਮਾਤਮਾ ਕਰਾਉਂਦਾ ਪਿਆ ਹੈ। ਇਹ ਬੜਾ ਇਕ ਗੁੰਝਲਦਾਰ ਮਸਲਾ ਹੈ। ਗੁਰਮਤਿ ਨੇ ਇਹ ਗੱਲ ਕਹੀ ਹੈ ਕਿ ਅਸੀਂ ਕਰਮ ਕਰਨ ਵਿਚ ਸੁਤੰਤਰ ਹਾਂ, ਪਰ ਭੋਗਣ ਵਿਚ ਅਸੀਂ ਪਰੰਤਤਰ ਹਾਂ। ਇਥੇ ਮੈਂ ਇਕ ਉਦਾਹਰਨ ਦੇਣੀ ਚਾਹੁੰਦਾ ਹਾਂ। ਗੁਰਮੁਖੋ ! ਅਸੀਂ ਸ਼ਬਦ ਨਾਲ ਜੁੜ ਕੇ ਕਦੀ ਦੇਖੀਏ ਕਿ ਗੁਰੂ ਸੱਜਣ ਕਿਹੋ ਜਿਹਾ ਹੈ ?

ਗੁਰੂ ਨਾਨਕ ਪ੍ਰਕਾਸ਼ ਵਿਚ ਕਵੀ ਸੰਤੋਖ ਸਿੰਘ ਨੇ ਤੇ ਗੁਰੂ ਨਾਨਕ ਚਮਤਕਾਰ ਵਿਚ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਬੜੀ ਸੋਹਣੀ ਉਦਾਹਰਨ ਦਿੱਤੀ ਹੈ। ਗੁਰੂ ਨਾਨਕ ਸਾਹਿਬ ਇਕ ਨਗਰ ਵਿਚ ਗਏ। ਪਿੰਡ ਸਾਰੇ ਦਾ ਸਾਰਾ ਲੁਟੇਰਿਆਂ ਦਾ ਹੈ। ਇੰਨ੍ਹਾਂ ਦਾ ਕਿੱਤਾ ਹੈ ਆਏ ਹੋਏ ਬੰਦੇ ਨੂੰ ਲੁੱਟਣਾ ਤੇ ਲੁੱਟਣ ਤੋਂ ਪਹਿਲਾਂ ਉਸਦਾ ਕਤਲ ਕਰ ਦੇਣਾ। ਗੁਰੂ ਨਾਨਕ ਸਾਹਿਬ ਕ੍ਰਿਪਾਲੂ ਗਏ ਤੇ ਚਿਹਰੇ ਦੇ ਉੱਤੇ ਨੂਰ ਡੱਲ੍ਹਕਾਂ ਮਾਰਦਾ ਹੈ। ਹਜ਼ੂਰ ਨੇ ਦਰਸ਼ਨ ਕੀਤੇ ਤਾਂ ਇੰਝ ਪ੍ਰਤੀਤ ਹੋਇਆ ਕਿ ਕੋਈ ਹੀਰਿਆਂ ਦਾ ਵਪਾਰੀ ਆਇਆ ਹੈ, ਕੋਈ ਕੀਮਤੀ ਮੋਤੀਆਂ ਦਾ ਜੌਹਰੀ ਹੈ। ਇਸਦੇ ਮੱਥੇ ਦਾ ਨੂਰ ਦੱਸਦਾ ਹੈ ਕਿ ਇਸਦੇ ਕੋਲ ਬਹੁਤ ਖ਼ਜ਼ਾਨਾ ਹੋਵੇਗਾ। ਧੰਨ ਗੁਰੂ ਨਾਨਕ ਸਾਹਿਬ ਜੀ ਨੂੰ ਉਹਨਾਂ ਵਿਚੋਂ ਇਕ ਸੱਜਣ ਆਪਣੇ ਘਰ ਲੈ ਗਿਆ। ਬਿਰਤੀ ਮਲੀਨ ਸੀ। ਨਾਲ ਦਿਆਂ ਨੇ ਕਿਹਾ ਕਿ ਦੇਖੀਂ, ਵਪਾਰੀ ਬਹੁਤ ਵੱਡਾ ਹੈ, ਐਵੇਂ ਨਾ ਕਿਤੇ ਜਾਣ ਦੇਈਂ। ਜੋ ਕੁਝ ਇਸਦੇ ਕੋਲੋਂ ਮਿਲਿਆ, ਈਮਾਨਦਾਰੀ ਨਾਲ ਸਾਰੇ ਪਿੰਡ ਵਿਚ ਵੰਡ ਦੇਈਂ।

ਰਾਤ ਇਸ ਨੇ ਹਜ਼ੂਰ ਨੂੰ ਆਰਾਮ ਕਰਨ ਲਈ ਕਿਹਾ। ਪਹਿਲਾਂ ਕਿਹਾ ਭੋਜਨ ਛੱਕੋਗੇ? ਗੁਰੂ ਸਾਹਿਬ ਕਹਿੰਦੇ ਹਨ ਕਿ ਬਸ, ਇਕ ਵਾਰੀ ਛੱਕ ਲਿਆ ਹੈ, ਉਸਦਾ ਹੀ ਆਧਾਰ ਬਣਾ

ਕੇ ਚੱਲੇ ਹਾਂ। ਪੁੱਛਿਆ ਕਿ ਕਿਹੜਾ ਭੋਜਨ? ਗੁਰੂ ਜੀ ਕਹਿੰਦੇ ਹਨ ਕਿ ਨਾਮ ਦਾ ਭੋਜਨ ਛੱਕਿਆ ਹੈ, ਉਸਨੂੰ ਆਧਾਰ ਬਣਾਇਆ ਹੈ। ਕਹਿਣ ਲੱਗਾ ਕਿ ਬਿਸਰਾਮ ਕਰੋਗੇ? ਗੁਰੂ ਜੀ ਕਹਿੰਦੇ ਹਨ ਕਿ ਤਨ ਦੇ ਬਿਸਰਾਮ ਦੀ ਗੱਲ ਨਹੀਂ, ਮਨ ਹਮੇਸ਼ਾ ਬਿਸਰਾਮ ਵਿਚ ਹੀ ਰਹਿੰਦਾ ਹੈ। ਕਹਿਣ ਲੱਗਾ, ਆਪ ਟਿੱਕੋਗੇ? ਹਜ਼ੂਰ ਨੇ ਕਿਹਾ, ਟਿਕਾਅ ਦੱਸਣ ਦੀ ਲੋੜ ਨਹੀਂ, ਅੰਦਰ ਚੰਚਲ ਮਨ ਨੂੰ ਗੁਰੂ ਦੇ ਸ਼ਬਦ ਨੇ ਟਿਕਾਅ ਦਿੱਤਾ ਹੈ। ਉਹ ਕੁਝ ਬੋਲੇ ਤੇ ਗੁਰੂ ਸਾਹਿਬ ਅੰਦਰ ਦੇ ਉੱਤਰ ਦੇਣ। ਉਸ ਦੇ ਮਨ ਵਿਚ ਆਇਆ ਕਿ ਬੇਪਰਵਾਹ ਵਪਾਰੀ ਹੈ, ਰਾਤ ਨੂੰ ਸੌਵੇਂਗਾ ਤਾਂ ਪ੍ਰਭਾਤ ਵੇਲੇ ਇਸਦਾ ਕਤਲ ਕਰਕੇ ਸਭ ਕੁਝ ਖੋਹ ਲਵਾਂਗਾ।

ਹਜ਼ੂਰ ਚੌਂਕੜਾ ਮਾਰ ਕੇ ਬੈਠੇ ਰਹੇ। ਸੂਰਜ ਦੀ ਟਿੱਕੀ ਨਾਲ ਉਹ ਠੱਗ ਉਠਿਆ। ਬਾਬਾ ਜੀ ਭਿੰਨੀ ਰਹਿਨੜੀਏ ਆਪਣੇ ਮਾਰਗ 'ਤੇ ਤੁਰ ਪਏ ਸਨ। ਪਿੰਡ ਦੇ ਲੋਕ ਆਏ। ਕਹਿਣ ਲੱਗੇ ਕਿ ਲਿਆ ਸਾਡਾ ਹਿੱਸਾ, ਰਾਤ ਜੋ ਵਪਾਰੀ ਕੋਲੋਂ ਲੁੱਟਿਆ ਹੈ। ਉਸਨੇ ਕਿਹਾ, ਨਹੀਂ ਦੁਹਾਈ ਰੱਬ ਦੀ, ਮੈਂ ਕੀ ਲੁੱਟਣਾ ਸੀ, ਮੈਨੂੰ ਤਾਂ ਨੀਂਦ ਨੇ ਠੱਗ ਲਿਆ। ਮੇਰੇ ਸੁੱਤਿਆਂ ਹੀ ਉਹ ਕਿਤੇ ਚਲੇ ਗਏ।

ਭਾਈ ਵੀਰ ਸਿੰਘ ਜੀ ਨੇ ਇਥੇ ਬੜੇ ਭਾਵ-ਪੂਰਕ ਬਚਨ ਕਹੇ ਹਨ, ਸਿਰਫ਼ ਇਕ ਸ਼ਰਧਾ ਬਣਾਉਣ ਲਈ। ਮਨਾ ! ਦੇਖ, ਦੁਨੀਆਂ ਵਿਚ ਬੜੇ ਸੱਜਣ ਮਿਲਣਗੇ। ਜੇ ਸਤਿਗੁਰੂ ਨੂੰ ਸੱਜਣ ਬਣਾ ਲਵੇਂ ਤਾਂ ਸਤਿਗੁਰੂ ਸੱਜਣ ਰੱਬ ਦੀ ਦਰਗਾਹ ਵਿਚ ਵੀ ਤੇਰੇ ਸਾਹਮਣੇ ਖਲੋਤਾ ਹੈ। ਭਾਈ ਸਾਹਿਬ ਭਾਈ ਵੀਰ ਸਿੰਘ ਜੀ ਲਿਖਦੇ ਹਨ, ਕਿ ਸਵੇਰੇ ਉਹ ਲੋਕ ਇਕੱਠੇ ਹੋਏ। ਨੌਜਵਾਨਾਂ ਨੇ ਤੇਜ਼ ਧਾਰ ਸ਼ਸਤਰ ਲਏ, ਜੰਗਲ ਵਿਚ ਜਾ ਕੇ ਗੁਰੂ ਨਾਨਕ ਸਾਹਿਬ ਨੂੰ ਘੇਰਿਆ। ਕਹਿਣ ਲੱਗੇ ਰੁੱਕੋ। ਹਜ਼ੂਰ ਰੁੱਕੇ ਤੇ ਸ਼ਬਦ ਸਨ ਕਿ ਤੁਸੀਂ ਸਾਨੂੰ ਧੋਖਾ ਦਿੱਤਾ ਹੈ। ਹੱਸਕੇ ਕਹਿਣ ਲੱਗੇ ਜਿਨ੍ਹਾਂ ਦੇ ਸੁਆਸ ਧੋਖਾ ਪਏ ਦਿੰਦੇ ਹਨ, ਉਹਨਾਂ ਨੂੰ ਕਿਸੇ ਦੂਜੇ ਨੇ ਧੋਖਾ ਕੀ ਦੇ ਜਾਣਾ ਹੈ। ਤੁਹਾਡੀ ਤਾਂ ਜ਼ਿੰਦਗੀ ਤੁਹਾਨੂੰ ਧੋਖਾ ਦਿੰਦੀ ਪਈ ਹੈ। ਕਹਿਣ ਲੱਗੇ ਕਿ ਅਸੀਂ ਤੁਹਾਨੂੰ ਠੱਗਣਾ ਸੀ। ਸਾਡਾ ਕਿੱਤਾ ਹੈ ਕਿ ਜੋ ਸਾਡੇ ਪਿੰਡ ਵਿਚ ਕਾਬੂ ਆ ਜਾਏ, ਅਸੀਂ ਕਈ ਪੁਸ਼ਤਾਂ ਤੋਂ ਠੱਗਦੇ ਹਾਂ। ਸਤਿਗੁਰੂ ਹੱਸਕੇ ਕਹਿਣ ਲੱਗੇ ਕਿ ਠੱਗਦੇ ਪਏ ਹੋ, ਪਰ ਮਨ ਤਾਂ ਤੁਹਾਡੇ ਰੱਜੇ ਨਹੀਂ। ਕਹਿਣ ਲੱਗੇ ਕਿ ਐਵੇਂ ਫਾਲਤੂ ਗੱਲਾਂ ਨਾ ਕਰ, ਅਸੀਂ ਤੈਨੂੰ ਵੀ ਠੱਗਣਾ ਹੈ। ਗੁਰੂ ਜੀ ਮੁਸਕਰਾ ਕੇ ਕਹਿਣ ਲੱਗੇ ਕਿ ਠੱਗਣ ਦੀ ਜੁਰਅੱਤ ਤਾਂ ਕਰੋ। ਅੱਜ ਤੱਕ ਦੁਨੀਆਦਾਰ ਹੀ ਠੱਗੇ ਹਨ, ਕਿਤੇ ਰੱਬ ਦੀ ਕਮਾਈ ਵਾਲੇ ਨੂੰ ਠੱਗਣ ਦੀ ਜਾਚ ਆ ਜਾਏ ਤਾਂ ਜਨਮਾਂ ਜਨਮਾਂ ਦੀ ਭੁੱਖ ਚਲੀ ਜਾਏਗੀ। ਇਕ ਨੇ ਅੱਗੇ ਵੱਧ ਕੇ ਕਿਹਾ ਕਿ ਹੇ ਵਪਾਰੀ ! ਸਾਡੇ ਪਿੰਡ ਦੀ ਰਸਮ ਹੈ ਕਿ ਅਸੀਂ ਜਿਸਨੂੰ ਲੁੱਟਦੇ ਹਾਂ, ਲੁੱਟਣ ਤੋਂ ਪਹਿਲਾਂ ਉਸਦਾ ਕਤਲ ਕੀਤਾ ਜਾਂਦਾ ਹੈ। ਸਤਿਗੁਰੂ ਉਥੇ ਰੁੱਕ ਗਏ। ਕਹਿਣ ਲੱਗੇ, ਜੀਅ ਸੱਦਕੇ ਕਤਲ ਕਰੋ, ਪਰ ਇਕ ਗੱਲ ਮੇਰੀ ਵੀ ਸੁਣ ਲਉ, ਅਸੀਂ ਵੀ ਘਰੋਂ ਨਿਰਣਾ ਕਰਕੇ ਤੁਰੇ ਹਾਂ ਕਿ ਸਰੀਰ ਨੂੰ ਰੁਲਣ ਨਹੀਂ ਦੇਣਾ। ਕਤਲ ਬੇਸ਼ਕ ਕਰ ਦਿਉ ਪਰ ਘੱਟੋ-ਘੱਟ ਸਾਡੇ ਤਨ ਨੂੰ ਫੂਕਣ ਲਈ ਲੱਕੜਾਂ



ਤੇ ਅੱਗ ਦਾ ਪ੍ਰਬੰਧ ਜ਼ਰੂਰ ਕਰੋ। ਗੁਰੂ 'ਤੇ ਭਰੋਸਾ ਕਰੀਏ ਤਾਂ ਗੁਰੂ ਸੱਜਣ ਰਹਿਮਤਾਂ ਕਰਦੇ ਹਨ। ਕਹਿਣ ਲੱਗੇ ਅਸੀਂ ਲੁੱਟਣ ਤੋਂ ਪਹਿਲਾਂ ਚਿੱਖਾ ਦੀਆਂ ਲੱਕੜਾਂ ਦਾ ਵੀ ਪ੍ਰਬੰਧ ਕਰ ਦੇਵਾਂਗੇ, ਪਰ ਅੱਗ ਕਿੱਥੇ ਹੈ? ਕਹਿੰਦੇ ਹਨ ਕਿ ਸਾਹਮਣੇ ਉੱਚੀ ਥਾਂ ਤੋਂ ਧੂੰਆਂ ਪਿਆ ਨਿਕਲਦਾ ਸੀ। ਮੇਰੇ ਕ੍ਰਿਪਾਲੂ ਬਾਬਾ ਜੀ ਨੇ ਸਿਰਫ਼ ਨਿਕਲਦੇ ਹੋਏ ਧੂੰਏਂ ਵੱਲ ਉਂਗਲ ਕੀਤੀ ਤੇ ਕਹਿਣ ਲੱਗੇ ਕਿ ਚਲੇ ਜਾਉ, ਸਾਹਮਣੇ ਬੱਲਦੀ ਹੋਈ ਅੱਗ ਵਿਚੋਂ ਅੰਗਿਆਰ ਲੈ ਕੇ ਆਉ ਤੇ ਆ ਕੇ ਸਾਨੂੰ ਮਾਰਨ ਤੋਂ ਬਾਅਦ ਤੁਸੀਂ ਲੁੱਟ ਲੈਣਾ ਤੇ ਸਾਡੇ ਤਨ ਨੂੰ ਜ਼ਰੂਰ ਫੂਕ ਦੇਣਾ।

*ਕਤਿਕਿ ਕਰਮ ਕਮਾਵਣੇ*

ਕੁਝ ਤਾਂ ਗੁਰੂ ਨਾਨਕ ਸਾਹਿਬ ਕੋਲ ਰੁੱਕ ਗਏ, ਕੁਝ ਅੱਗ ਲੈਣ ਲਈ ਚਲੇ ਗਏ। ਜਦੋਂ ਉਥੇ ਗਏ ਤਾਂ ਕਿਸੇ ਦੇ ਘਰ ਦੀ ਚੁੱਲ੍ਹੇ ਦੀ ਅੱਗ ਨਹੀਂ, ਜੰਗਲ ਨੂੰ ਲੱਗੀ ਹੋਈ ਅੱਗ ਨਹੀਂ, ਉਹ ਸ਼ਮਸ਼ਾਨ ਘਾਟ ਸੀ। ਕਿਸੇ ਦੇ ਤਨ ਨੂੰ ਘਰ ਦੇ ਜੀਅ ਸ਼ਮਸ਼ਾਨ ਭੂਮੀ ਵਿਚ ਫੂਕਣ ਲਈ ਆਏ ਸਨ। ਉਸਦੀ ਚਿੱਖਾ ਨੂੰ ਲੱਗੀ ਅੱਗ ਤੇ ਦੇਖਦੇ ਹਨ ਕਿ ਉਸ ਸੱਜਣ ਨੂੰ ਜੰਮ-ਗਣ ਮਾਰਦੇ ਹਨ, ਉਸਦੇ ਅੰਦਰ ਦੀ ਰੂਹ ਵਿਲਕਦੀ ਹੈ। ਤਰਲੇ ਲੈਂਦਾ ਹੈ, ਪਰ ਉਹ ਛੱਡਦੇ ਨਹੀਂ। ਇਕ ਘੜੀ ਤੋਂ ਬਾਅਦ ਦੇਵਗਣ ਆ ਗਏ। ਜਮਦੂਤ ਉਸਦੇ ਸਾਹਮਣੇ ਝੁੱਕ ਗਏ ਹਨ। ਉਸਦੀ ਰੂਹ ਨੂੰ ਪ੍ਰਣਾਮ ਕਰਦੇ ਪਏ ਹਨ, ਪਰ ਇਹ ਦ੍ਰਿਸ਼ ਦਿੱਸਦਾ ਪਿਆ ਹੈ ਕੇਵਲ ਉਹਨਾਂ ਨੂੰ, ਜਿਹੜੇ ਠੱਗਣ ਲਈ ਠੱਗ ਆਏ ਸਨ ਤੇ ਜਾਂ ਉਸ ਰੂਹ ਨੂੰ ਜਿਹੜੀ ਰੂਹ ਨੂੰ ਲਿਜਾਂਦੇ ਪਏ ਹਨ। ਇਹ ਸੱਜਣ ਰੁੱਕ ਗਏ ਤੇ ਰੁੱਕ ਕੇ ਇਹਨਾਂ ਨੇ ਇਕ ਗੱਲ ਪੁੱਛੀ ਤੇ ਅੱਗ ਭੁੱਲ ਗਈ। ਕਹਿਣ ਲੱਗੇ ਕਿ ਪਹਿਲਾਂ ਤੁਸੀਂ ਇਸ ਰੂਹ ਨੂੰ ਮਾਰਦੇ ਸੀ ਤੇ ਅਸੀਂ ਕਈ ਵਾਰੀ ਕਹਿ ਦਿੰਦੇ ਹਾਂ ਕਿ ਅੱਗੇ ਜਾ ਕੇ ਕਿਸੇ ਨੇ ਪੁੱਛਣਾ ਨਹੀਂ। ਗੁਰਮੁਖੋ ! ਜਿਹੜੇ ਕਰਮ ਕਰਦੇ ਪਏ ਹਾਂ ਇਹ ਕਰਮ ਜ਼ਰੂਰ ਪੁੱਛੇ ਜਾਣਗੇ।

ਬਾਬਾ ਫ਼ਰੀਦ ਜੀ ਨੇ ਇਕ ਬਚਨ ਕਿਹਾ ਹੈ। ਉਹ ਛੇ ਉਦਾਹਰਨਾਂ ਇਕ ਸਲੋਕ ਵਿਚ ਦੇ ਗਏ। ਉਹਨਾਂ ਦਾ ਬਚਨ ਆਉਂਦਾ ਹੈ-

*ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ॥*
*ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ॥*
*ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ॥*

(ਅੰਗ ੧੩੮੦)

ਕਹਿੰਦੇ ਹਨ ਕਿ ਤੂੰ ਮਾਣ ਕਰਕੇ ਤੁਰਿਆ ਫਿਰਦਾ ਹੈਂ ਕਿ ਮੈਨੂੰ ਕਿਸੇ ਨੇ ਪੁੱਛਣਾ ਨਹੀਂ। ਇਸ ਕਪਾਹ ਨੇ ਕਿਹੜੇ ਮਾੜੇ ਕਰਮ ਕੀਤੇ ਹਨ। ਵੇਲਣੇ ਵਿਚ ਵੇਲਿਆ, ਰੂੰ ਪਿੰਜਨੀ ਵਿਚ ਪਿੰਜਿਆ, ਚਰਖੇ 'ਤੇ ਇਸਨੂੰ ਕੱਤਿਆ, ਪਰਤ ਕੇ ਇਸਦਾ ਕੱਪੜਾ ਬਣਾਇਆ, ਕੱਟਿਆ ਤੇ ਇਸਨੂੰ ਖੁੰਭ ਚੜ੍ਹਾ ਕੇ ਰੰਗਣ ਲੱਗੇ। ਕਪਾਹ ਦਾ ਕੀ ਦੋਸ਼ ਹੈ? ਕਪਾਹ ਨੇ ਇੰਨਾ ਦੁੱਖ ਪਾ ਲਿਆ। ਤਿੱਲਾਂ ਦਾ ਕੀ ਦੋਸ਼ ਸੀ? ਘਾਣੀ ਵਿਚ ਪੀੜੇ ਗਏ। ਗੰਨਿਆਂ ਦਾ ਕੀ ਦੋਸ਼ ਸੀ, ਕੋਹਲੂ

ਵਿਚ ਪੀੜੇ ਗਏ। ਦੇਖ ਕੋਲਿਆਂ ਦਾ ਕੀ ਦੋਸ਼ ਹੈ? ਪਹਿਲਾਂ ਲੱਕੜਾਂ ਸਾੜ ਕੇ ਕੋਲੇ ਬਣਾਏ, ਪਰਤ ਕੇ ਅੰਗੀਠੀ ਵਿਚ ਰੱਖਕੇ ਫੂਕਿਆ। ਸੱਜਣਾ ! ਇਸ ਹਾਂਡੀ ਦਾ ਕੀ ਕਸੂਰ ਹੈ, ਜਿਹੜੀ ਰੋਜ਼ ਅੱਗ 'ਤੇ ਬੱਲਦੀ ਹੈ। ਇਹ ਛੇ ਬੇਦੋਸ਼ੇ ਹਨ ਤੇ ਇੰਨੀ ਸਜ਼ਾ ਮਿਲਦੀ ਪਈ ਹੈ ਤੇ ਜਿਹੜੇ ਤੂੰ ਮੰਦੇ ਅਮਲ ਕਰਦਾ ਹੈਂ, ਕਾਹਦੇ ਦਾਅਵੇ ਕਰੀ ਬੈਠਾ ਹੈਂ। ਇਕ ਬਚਨ ਅਸੀਂ ਪੜ੍ਹਦੇ ਹਾਂ-

*ਫਰੀਦਾ ਦਰਿ ਦਰਵਾਜੈ ਜਾਇ ਕੈ ਕਿਉ ਡਿਠੋ ਘੜੀਆਲੁ॥*
*ਏਹੁ ਨਿਦੋਸ਼ਾਂ ਮਾਰੀਐ ਹਮ ਦੋਸਾਂ ਦਾ ਕਿਆ ਹਾਲੁ॥ ੩੯॥*
*ਘੜੀਏ ਘੜੀਏ ਮਾਰੀਐ ਪਹਰੀ ਲਹੈ ਸਜਾਇ॥*
*ਸੋ ਹੇੜਾ ਘੜੀਆਲ ਜਿਉ ਡੁਖੀ ਰੈਣਿ ਵਿਹਾਇ॥*

(ਅੰਗ ੧੩੭੯)

ਗੁਰੂ ਅਰਜਨ ਸਾਹਿਬ ਨੂੰ ਪੜ੍ਹੋ। ਕਹਿੰਦੇ ਹਨ-

*ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ॥*
*ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮ ਰਾਇ॥*

(ਅੰਗ ੧੪੨੫)

ਅਸੀਂ ਭਾਈ ਗੁਰਦਾਸ ਜੀ ਦੀ ਇਕ ਪਉੜੀ ਪੜ੍ਹਦੇ ਹਾਂ ਤੇ ਮੈਂ ਅਰਜ਼ ਕੀਤੀ ਸੀ ਜਦੋਂ ਗੁਰੂ ਨਾਨਕ ਸਾਹਿਬ ਦੀ ਰਹਿਮਤ ਵਰਸਦੀ ਹੈ ਤਾਂ ਉਦੋਂ ਫਿਰ ਵਿਰੋਧੀ ਵੀ ਚਰਨਾਂ ਵਿਚ ਆ ਝੁੱਕਦੇ ਹਨ। ਹਜ਼ੂਰ ਕਾਅਬੇ ਦੇ ਨੇੜੇ ਗਏ ਹਨ ਪਰ ਜਦੋਂ ਹਜ਼ੂਰ ਪਹੁੰਚਦੇ ਹਨ, ਮੱਕੇ ਦੀ ਧਰਤੀ ਦੀ ਗੱਲ ਕਰਦੇ ਹਾਂ। ਪਹਿਲਾਂ ਆਪਣੇ ਪੈਰਾਂ ਦੀਆਂ ਠੋਕਰਾਂ ਮਾਰਦੇ ਹਨ ਮੇਰੀ ਸੱਚੀ ਸਰਕਾਰ ਨੂੰ ਤੇ ਜਦੋਂ ਫਿਰ ਅੰਦਰ ਦੀ ਰਹਿਮਤ ਦੇਖਦੇ ਹਨ ਤਾਂ ਪੈਰਾਂ ਦੀਆਂ ਠੋਕਰਾਂ ਮਾਰਨ ਵਾਲੇ ਉਸੇ ਬਾਪੂ ਦੇ ਚਰਨ ਫੜ ਕੇ ਕਹਿੰਦੇ ਹਨ ਕਿ ਆਪ ਤਾਂ ਤੁਰ ਚੱਲਿਆ ਹੈਂ, ਘੱਟੋ-ਘੱਟ ਆਪਣੇ ਚਰਨਾਂ ਦੀ ਖੜਾਂਵ ਤਾਂ ਦੇ ਜਾ। ਉਥੇ ਦੋਨਾਂ ਲਈ ਇਕ ਸਵਾਲ ਉੱਠਿਆ ਸੀ ਤੇ ਉਹ ਸ਼ਬਦ ਸੀ ਭਾਈ ਗੁਰਦਾਸ ਜੀ ਦੀ ਰਚਨਾ 'ਚੋਂ ਕਿ-

*ਪੁਛਨਿ ਗਲ ਈਮਾਨ ਦੀ ਕਾਜੀ ਮੁਲਾਂ ਇਕਠੇ ਹੋਈ।*

ਇਕੱਠੇ ਹੋ ਕੇ ਬਾਬੇ ਕੋਲੋਂ ਧਰਮ ਦੀ ਗੱਲ ਪੁੱਛਣ ਆਏ। ਇਸਦਾ ਮਤਲਬ ਕਿ ਉਹ ਇੰਨੇ ਕੁ ਪ੍ਰਭਾਵਿਤ ਹੋ ਗਏ ਕਿ ਗੁਰੂ ਨਾਨਕ ਸਾਹਿਬ ਕੋਲੋਂ ਪੁੱਛਣ ਆਏ ਕਿ ਸੱਚ ਦੀ ਝਲਕ ਪਈ ਹੈ ਤੁਹਾਡੇ ਕੋਲੋਂ, ਸਾਨੂੰ ਦੱਸੋ ਧਰਮ ਕੀ ਹੈ ?

*ਵਡਾ ਸਾਂਗ ਵਰਤਾਇਆ ਲਖਿ ਨ ਸਕੈ ਕੁਦਰਤਿ ਕੋਈ।*
*ਪੁਛਨਿ ਫੋਲਿ ਕਿਤਾਬ ਨੋ ਹਿੰਦੂ ਵਡਾ ਕਿ ਮੁਸਲਮਾਨੋਈ ?*

ਗੁਰਸਿੱਖੋ ! ਉਸ ਆਵਾਜ਼ ਨੂੰ ਭੁੱਲਿਉ ਨਾ ਜਿਹੜੀ ਅਰਬ ਦੀ ਧਰਤੀ 'ਤੇ ਆਈ ਸੀ।



ਇਸਦਾ ਮਤਲਬ ਇਹ ਨਹੀਂ ਕਿ ਮੈਂ ਸਿੱਖ ਬਣ ਗਿਆ, ਮੈਂ ਕਕਾਰ ਪਾ ਲਏ, ਮੈਨੂੰ ਲਸੰਸ ਮਿਲ ਗਿਆ ਹੈ ਤੇ ਜਿੰਨੇ ਮਰਜ਼ੀ ਕੁਕਰਮ ਮੈਂ ਕਰੀ ਜਾਵਾਂ। ਗੁਰੂ ਜੀ ਦੇ ਸਾਹਮਣੇ ਈਮਾਨ ਦੀ ਗੱਲ ਪੁੱਛੀ ਕਿ ਕੀ ਧਰਮ ਬਾਹਰ ਦੇ ਚਿੰਨ੍ਹਾਂ ਦਾ ਨਾਮ ਹੈ ? ਧਰਮ ਬਾਹਰ ਦੇ ਅਡੰਬਰਾਂ ਦਾ ਨਾਮ ਹੈ ? ਅੱਗੋਂ ਗੁਰੂ ਜੀ ਕਹਿੰਦੇ ਹਨ-

*ਬਾਬਾ ਆਖੇ ਹਾਜੀਆ ਸੁਭਿ ਅਮਲਾ ਬਾਝਹੁ ਦੋਨੋ ਰੋਈ।*

(ਵਾਰ ੧, ਪਉੜੀ ੩੩)

ਦੋਵੇਂ ਰੋਈ ਦਾ ਮਤਲਬ ਇਕੱਲੇ ਉਹ ਨਹੀਂ ਸਨ। ਪਿਆਰਿਉ ! ਜੇ ਸਾਡੇ ਪੱਲੇ ਸ਼ੁਭ ਅਮਲ ਨਹੀਂ ਤਾਂ ਕੀ ਸਿੱਖ ਦੇ ਪੱਲੇ ਰੋਣਾ ਨਹੀਂ ਪਵੇਗਾ? ਬਾਬਾ ਜੀ ਦਾ ਬਚਨ ਸਾਰਿਆਂ ਲਈ ਸਾਂਝਾ ਹੈ।

ਬੱਲਦੀ ਹੋਈ ਚਿੱਖਾ ਹੈ। ਜਮਦੂਤ ਰੂਹ ਦੇ ਸਾਹਮਣੇ ਝੁੱਕੇ ਹਨ। ਉਥੇ ਸਭ ਕੁਝ ਭੁੱਲ ਗਏ ਤੇ ਪ੍ਰਸ਼ਨ ਕੀਤਾ ਕਿ ਅਸੀਂ ਕੀ ਮਾਜਰਾ ਪਿਆ ਦੇਖਦੇ ਹਾਂ ? ਕਈ ਵਾਰੀ ਅਸੀਂ ਇਹ ਸ਼ਬਦ ਕਹਿੰਦੇ ਹਾਂ ਕਿ ਜਿਹੜੀ ਚੀਜ਼ ਦਿੱਸਦੀ ਨਹੀਂ, ਉਹ ਹੁੰਦੀ ਨਹੀਂ। ਗੁਰਮੁਖੋ ! ਮੈਂ ਇਕ ਅਰਜ਼ ਕੀਤੀ ਸੀ ਕਿ ਬੇਅੰਤ ਕੁਝ ਅਜਿਹਾ ਹੈ ਜਿਹੜਾ ਦਿੱਸਦਾ ਨਹੀਂ, ਪਰ ਹੈ। ਸਾਡੇ ਸਰੀਰ ਵਿਚੋਂ ਪ੍ਰਗਟ ਹੁੰਦਾ ਹੈ। ਕ੍ਰੋਧ ਦਾ ਕਿਹੜਾ ਰੂਪ ਹੈ ? ਕ੍ਰੋਧ ਦੇ ਕਿਹੜੇ ਬਸਤਰ ਹਨ ? ਪਤਾ ਹੀ ਉਦੋਂ ਲੱਗਦਾ ਹੈ ਜਦੋਂ ਬੰਦੇ ਦੇ ਬੁੱਲ੍ਹ ਫਰਕਦੇ ਹਨ ਤੇ ਜ਼ਬਾਨ ਵਿਚੋਂ ਗਾਲ੍ਹਾਂ ਨਿਕਲਦੀਆਂ ਹਨ। ਕ੍ਰੋਧ ਦਿੱਸਦਾ ਨਹੀਂ, ਪ੍ਰਗਟ ਹੋ ਜਾਂਦਾ ਹੈ। ਕਾਮ ਕਦੀ ਕਿਸੇ ਨੂੰ ਦਿੱਸਿਆ ਹੈ ? ਆਦਮੀ ਦਾ ਤਨ ਪੀੜਿਆ ਜਾਂਦਾ ਹੈ। ਕੁਕਰਮ ਜਨਮ ਲੈਂਦਾ ਹੈ ਤਾਂ ਆਪਾਂ ਕਹਿੰਦੇ ਹਾਂ ਕਿ ਕਾਮ ਪ੍ਰਗਟ ਹੋ ਗਿਆ। ਚੋਰੀ ਕਰਦਾ ਹੈ, ਲਾਲਚ ਪ੍ਰਗਟ ਹੁੰਦਾ ਹੈ।

ਪਿਆਰਿਉ ! ਰੱਬ ਨੇ ਇਸ ਸਪੇਸ ਵਿਚ ਬਹੁਤ ਕੁਝ ਅਦ੍ਰਿਸ਼ ਰੱਖਿਆ ਹੈ ਪਰ ਜਿਨ੍ਹਾਂ ਦੇ ਅੰਦਰ ਟਿੱਕ ਜਾਣ, ਉਥੇ ਪ੍ਰਗਟ ਹੋ ਜਾਂਦਾ ਹੈ। ਪ੍ਰਮਾਤਮਾ ਸਰਵ-ਵਿਆਪਕ ਆਪਾਂ ਕਹਿੰਦੇ ਹਾਂ, ਫਿਰ ਸਾਰੇ ਸੰਤ ਕਿਉਂ ਨਹੀਂ ? ਗੁਰਮੁਖੋ ! ਧਰਤੀ ਦੇ ਥੱਲੇ ਸਾਰੇ ਪਾਣੀ ਹੈ, ਪਰ ਬੁੱਕ ਉਥੇ ਕੀਤੀ ਜਾਂਦੀ ਹੈ ਜਿੱਥੇ ਪਾਣੀ ਪ੍ਰਗਟ ਹੋ ਜਾਂਦਾ ਹੈ। ਬਾਬਾ ਜੀ ਨੇ ਕਿਹਾ ਹੈ-

*ਸਭਨੀ ਘਟੀ ਸਹੁ ਵਸੈ ਸਹ ਬਿਨੁ ਘਟੁ ਨ ਕੋਇ॥*
*ਨਾਨਕ ਤੇ ਸੁਹਾਗਣੀ ਜਿਨਾ ਗੁਰਮੁਖਿ ਪਰਗਟੁ ਹੋਇ॥*

(ਅੰਗ ੧੪੧੨)

ਪਾਣੀ ਸਰਵ-ਵਿਆਪਕ ਹੈ ਪਰ ਪ੍ਰਗਟ ਸਾਰੀਆਂ ਥਾਵਾਂ 'ਤੇ ਨਹੀਂ। ਜਦੋਂ ਉਹਨਾਂ ਨੇ ਦੇਖਿਆ ਤਾਂ ਪੁੱਛਿਆ ਕਿ ਪਹਿਲਾਂ ਤੁਸੀਂ ਮਾਰਦੇ ਸੀ ਤਾਂ ਰੂਹ ਕਲਪਦੀ ਸੀ, ਪਰ ਹੁਣ ਤੁਸੀਂ ਪਿੱਛੇ ਹੱਟ ਗਏ ਤੇ ਆਪ ਇਸਨੂੰ ਸੱਜਦੇ ਕਰਦੇ ਹੋ, ਕਿਉਂ ? ਅੱਗੋਂ ਆਵਾਜ਼ ਆਈ ਕਿ ਜਿਸਨੂੰ ਤੁਸੀਂ ਠੱਗਣਾ ਚਾਹੁੰਦੇ ਹੋ, ਜਿਸਨੂੰ ਤੁਸੀਂ ਕਤਲ ਕਰਨਾ ਚਾਹੁੰਦੇ ਹੋ, ਚੇਤੇ ਰੱਖਿਉ,

ਬੰਦਾ ਕੁਕਰਮੀ ਸੀ, ਕਰਮ ਬੜੇ ਮਾੜੇ ਕੀਤੇ, ਪਰ ਇਸਦੀ ਬੱਲਦੀ ਚਿੱਖਾ ਵੱਲ ਕਰੋੜਾਂ ਬ੍ਰਹਿਮੰਡਾਂ ਦੇ ਸਾਈਂ ਦੀ ਉਂਗਲ ਹੋ ਗਈ। ਜਿਸਦੀ ਚਿੱਖਾ ਨੂੰ ਇਕ ਵਾਰੀ ਦੇਖ ਲਏ, ਉਸਦੇ ਕਰਮ ਕੱਟ ਜਾਂਦੇ ਹਨ। ਸੱਚ ਜਾਣਿਉ, ਬਾਬੇ ਨਾਨਕ ਦੀ ਸਿਰਫ਼ ਨਦਰ ਤੇ ਉਂਗਲ ਨੇ ਇਸਦੇ ਕਰੋੜਾਂ ਜਨਮਾਂ ਦੇ ਪਾਪ ਕੱਟ ਦਿੱਤੇ ਹਨ। ਗੁਰਮੁਖੋ ! ਜੇ ਇੰਨਾ ਭਰੋਸਾ ਕਰੀਏ ਤਾਂ ਗੁਰੂ ਅਰਜਨ ਸਾਹਿਬ ਬਚਨ ਕਰਦੇ ਹਨ-

*ਮੈ ਮੂਰਖ ਕੀ ਕੇਤਕ ਬਾਤ ਹੈ ਕੋਟਿ ਪਰਾਧੀ ਤਰਿਆ ਰੇ॥*
*ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ॥*

(ਅੰਗ ੬੨੨)

ਗੁਰੂ ਸੱਜਣ ਹੈ। ਜਿਹੜੇ ਤੂੰ ਕਰਮ ਕਰਦਾ ਪਿਆ ਹੈਂ, ਤੈਨੂੰ ਭੁਗਤਣੇ ਪੈਣਗੇ, ਪਰ ਇਕ ਤਰੀਕਾ ਹੈ ਕਰਮਾਂ ਦਾ ਪਛਤਾਵਾ ਕਰਕੇ ਕਿਤੇ ਗੁਰੂ ਦੇ ਸਾਹਮਣੇ ਖਲੋ ਜਾ, ਸੱਚ ਜਾਣੀ, ਗੁਰੂ ਤੇਰੇ ਕਰੋੜਾਂ ਜਨਮਾਂ ਦੇ ਕੀਤੇ ਹੋਏ ਕਰਮ ਵੀ ਸਾੜ ਦੇਵੇਗਾ। ਉਹਨਾਂ ਨੂੰ ਕਹਿਣ ਲੱਗੇ ਕਿ ਉਸਨੂੰ ਮਾਰੋ ਨਾ, ਉਸ ਸਾਈਂ ਦੇ ਜਾ ਕੇ ਚਰਨ ਫੜ ਲਉ।

ਕ੍ਰਿਪਾਲੂ ਦਾਤਾ ਜੀ ਦੇ ਕੋਲ ਵਾਪਿਸ ਆਏ। ਆ ਕੇ ਕਹਿਣ ਲੱਗੇ - ਸੱਚੇ ਪਾਤਿਸ਼ਾਹ ! ਸਾਨੂੰ ਬਖ਼ਸ਼ ਲੈ। ਨਾਲਦਿਆਂ ਨੇ ਕਿਹਾ ਕਿ ਅਸੀਂ ਲੁੱਟਣਾ ਸੀ ਤੇ ਤੁਸੀਂ ਇਸਦੇ ਚਰਨਾਂ ਵਿਚ ? ਕਹਿਣ ਲੱਗੇ ਨਹੀਂ, ਇਸਦੇ ਇਕ ਹੱਥ ਦਾ ਇਸ਼ਾਰਾ ਕਰੋੜਾਂ ਜਨਮਾਂ ਦੇ ਪਾਪੀ ਤਾਰ ਸਕਦਾ ਹੈ ਤਾਂ ਚਰਨ ਫੜ ਲਉ, ਕਿਤੇ ਕੀਤੇ ਹੋਏ ਪਾਪਾਂ ਤੋਂ ਅਸੀਂ ਵੀ ਬੱਚ ਸਕੀਏ। ਗੁਰੂ ਅਰਜਨ ਦੇਵ ਜੀ ਫਆਂਦੇ ਹਨ-

*ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ॥*
*ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ॥*
*ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰੁ ਸਜਣੁ ਮਿਲਿਆ॥*
*ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ॥*

(ਅੰਗ ੧੪੨੯)

*ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ॥*

ਅਸੀਂ ਕਹਿੰਦੇ ਹਾਂ ਕਿ ਕਰਮ ਕਰਨ ਵਿਚ ਬੰਦਾ ਸੁਤੰਤਰ ਹੈ, ਪਰ ਭੋਗਣ ਵਿਚ ਪਰਤੰਤਰ ਹੈ। ਸਤਿਗੁਰੂ ਨੇ ਅੰਮ੍ਰਿਤ ਬਾਣੀ ਵਿਚ ਵੀ ਉਦਾਹਰਨਾਂ ਦਿੱਤੀਆਂ ਹਨ ਤੇ ਭਾਈ ਵੀਰ ਸਿੰਘ ਨੇ ਇਕ ਬਹੁਤ ਢੁੱਕਵੀਂ ਉਦਾਹਰਨ ਦਿੱਤੀ ਹੈ। ਉਹ ਕਹਿੰਦੇ ਹਨ ਕਿ ਦੇਖੋ, ਅੰਗੂਰ ਦੀ ਵੇਲ ਹੈ। ਅੰਗੂਰਾਂ ਵਿਚ ਰੱਸ ਭਰਿਆ ਗਿਆ। ਹੁਣ ਉਸੇ ਅੰਗੂਰਾਂ ਦੀ ਕੋਈ ਖੰਡ ਬਣਾਏ, ਜਿਸਦੇ ਖਾਣ ਦੇ ਨਾਲ ਆਦਮੀ ਨੂੰ ਤਾਕਤ ਮਿਲਦੀ ਹੈ ਤੇ ਉਸੇ ਅੰਗੂਰਾਂ ਨੂੰ ਤਰਕਾਅ ਕੇ ਕੋਈ ਭਾਂਡੇ ਵਿਚ ਰੱਖਕੇ ਨਸ਼ਾ ਬਣਾ ਲਏ ਤਾਂ ਪੀ ਕੇ ਮੱਤ ਮਾਰੀ ਜਾਂਦੀ ਹੈ ਤੇ



ਆਦਮੀ ਇਹ ਕਹਿਣਾ ਸ਼ੁਰੂ ਕਰ ਦੇਵੇ ਕਿ ਦੇਖੋ ਜੀ, ਦੋਸ਼ ਅੰਗੂਰਾਂ ਦਾ ਹੈ, ਕਿਉਂਕਿ ਇੰਨ੍ਹਾਂ ਵਿਚੋਂ ਸ਼ਰਾਬ ਨਿਕਲੀ ਹੈ। ਰੱਬ ਨੇ ਕੇਵਲ ਤੈਨੂੰ ਅੰਗੂਰ ਦਿੱਤੇ ਹਨ, ਸ਼ਰਾਬ ਬਣਾਉਣਾ, ਮਿੱਠਾ ਬਣਾਉਣਾ ਤੇਰਾ ਆਪਣਾ ਕੰਮ ਸੀ।

ਪ੍ਰਮਾਤਮਾ ਨੇ ਤੈਨੂੰ ਕੀਮਤੀ ਸਮਾਂ ਦਿੱਤਾ ਹੈ। ਬਸ ਸੱਜਣਾ, ਤੇਰੇ ਆਪਣੇ ਕੀਤੇ ਕਰਮ ਨਾਲ ਤੂੰ ਭਗਤ ਵੀ ਬਣ ਸਕਦਾ ਹੈਂ, ਆਪਣੇ ਕੀਤੇ ਕਰਮਾਂ ਨਾਲ ਤੂੰ ਸਾਕਤ ਵੀ ਬਣ ਸਕਦਾ ਹੈਂ। ਭਾਈ ਸਾਹਿਬ ਕਹਿਣ ਲੱਗੇ-

*ਦਾਖਾਂ ਅਤੇ ਅੰਗੂਰੀ ਸ਼ੀਸ਼ੇ ਕੁਦਰਤ ਆਪ ਬਣਾਏ।*
*ਮਿਠੇ ਤੇ ਸੁਆਦੀ ਰਸ ਭਰ ਭਰ ਵੇਲਾਂ ਗਲ ਲਟਕਾਏ।*
*ਤੂੰ ਉਹ ਤੋੜ ਮਟ ਵਿਚ ਪਾਏ ਰਖ ਰਖ ਕੇ ਤਰਕਾਏ।*
*ਦੁਖ ਦੇਵੇ ਦਾਰੂ ਉਸ ਵਿਚੋਂ ਤੂੰ ਹਨ ਆਪ ਚੁਆਏ।*

ਪਿਆਰਿਉ ! ਪ੍ਰਮਾਤਮਾ ਨੇ ਸਰੀਰ ਦਿੱਤਾ ਹੈ। ਜਿਹੋ ਜਿਹੇ ਅਸੀਂ ਕਰਮ ਕਰਦੇ ਹਾਂ, ਉਹ ਕਰਮਾਂ ਦੀ ਵੇਲ, ਉਹ ਕਰਮਾਂ ਦੀ ਬੀਜ, ਉਹ ਕਰਮਾਂ ਦੀ ਫ਼ਸਲ ਇਕ ਦਿਨ ਇਨਸਾਨ ਨੂੰ ਕੱਟਣੀ ਪਵੇਗੀ। ਜਿਹੋ ਜਿਹੇ ਕਰਮ ਹਨ, ਬਾਬਾ ਫ਼ਰੀਦ ਸਾਹਿਬ ਨੇ ਤਾਂ ਮੇਹਰ ਵੀ ਕੀਤੀ ਹੈ, ਕਹਿੰਦੇ ਹਨ, ਦੇਖ-

*ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ॥*
*ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ॥*

(ਅੰਗ ੧੩੭੯)

ਤੂੰ ਕਰਮ ਮਾੜੇ ਕਰ ਬੈਠਾ ਹੈਂ, ਫਿਰ ਕੀ ਕੋਈ ਰਸਤਾ ਹੈ ਕਿ ਗੁਰੂ ਦੇ ਦਰ 'ਤੇ ਅਸੀਂ ਬਖ਼ਸ਼ੇ ਜਾਈਏ? ਅਸੀਂ ਇਹ ਤਾਂ ਪ੍ਰਮਾਣ ਦੇਈ ਜਾਵਾਂਗੇ ਕਿ ਤੈਨੂੰ ਕੀਤੇ ਕਰਮਾਂ ਦੀ ਸਜ਼ਾ ਮਿਲੇਗੀ। ਹੁਣ ਮੰਨ ਲਉ, ਬੰਦਾ ਤਿਆਰ ਹੋ ਗਿਆ ਕਿ ਮੈਂ ਕਰਮ ਤਾਂ ਮਾੜੇ ਕਰ ਬੈਠਾ ਹਾਂ, ਪਰ ਕੀ ਕੋਈ ਮੇਰੇ ਲਈ ਬਚਾਅ ਦਾ ਰਾਹ ਹੈ? ਤਾਂ ਮੇਰੇ ਧੰਨ ਗੁਰੂ ਗ੍ਰੰਥ ਸਾਹਿਬ ਨੇ ਬੜੀਆਂ ਸੋਹਣੀਆਂ ਉਦਾਹਰਨਾਂ ਦਿੱਤੀਆਂ ਹਨ।

ਪਿਆਰਿਉ ! ਕਦੀ ਗੁਰੂ ਤੇਗ਼ ਬਹਾਦਰ ਜੀ ਦੇ ਬਚਨ ਪੜ੍ਹੋ। ਕਹਿੰਦੇ ਹਨ-

*ਅਬ ਮੈ ਕਉਨੁ ਉਪਾਉ ਕਰਉ॥*
*ਜਿਹ ਬਿਧਿ ਮਨ ਕੋ ਸੰਸਾ ਚੁਕੈ॥*
*ਭਉ ਨਿਧਿ ਪਾਰਿ ਪਰਉ॥ ੧॥ ਰਹਾਉ॥*

ਮੇਰੇ ਮਨ ਦੇ ਸ਼ੰਕੇ ਦੂਰ ਹੋ ਜਾਣ, ਮੈਂ ਭਵ-ਸਾਗਰ ਤੋਂ ਤਰ ਜਾਵਾਂ।

*ਜਨਮੁ ਪਾਇ ਕਛੁ ਭਲੋ ਨ ਕੀਨੋ ਤਾ ਤੇ ਅਧਿਕ ਡਰਉ॥*

*ਮਨ ਬਚ ਕ੍ਰਮ ਹਰਿ ਗੁਨ ਨਹੀ ਗਾਏ ਯਹ ਜੀਅ ਸੋਚ ਧਰਉ॥ ੧॥*
*ਗੁਰਮਤਿ ਸੁਨਿ ਕਛੁ ਗਿਆਨੁ ਨ ਉਪਜਿਓ ਪਸੁ ਜਿਉ ਉਦਰੁ ਭਰਉ॥*
*ਕਹੁ ਨਾਨਕ ਪ੍ਰਭ ਬਿਰਦੁ ਪਛਾਨਉ ਤਬ ਹਉ ਪਤਿਤ ਤਰਉ॥*

(ਅੰਗ ੬੮੫)

ਕਰਮ ਮੈਂ ਕਰ ਲਏ ਹਨ ਪਰ ਮੇਰੇ ਮਾਲਕਾ ! ਤੂੰ ਆਪਣੇ ਬਿਰਦ-ਬਾਣੇ ਦੀ ਲਾਜ ਰੱਖ ਤਾਂ ਮੇਰੇ ਕਰਮ ਕੱਟੇ ਜਾ ਸਕਦੇ ਹਨ।

ਇਥੇ ਇਕ ਭਗਤ ਮਹਾਂਪੁਰਸ਼ ਜਿਨ੍ਹਾਂ ਦੇ ਗੁਰੂ ਗ੍ਰੰਥ ਸਾਹਿਬ ਵਿਚ ਬਚਨ ਹਨ। ਦੇਖੋ ਉਸਨੇ ਕਮਾਈ ਕੀਤੀ। ਕਰਮ ਭਾਵੇਂ ਪਹਿਲਾਂ ਮਾੜੇ ਸਨ, ਪਰ ਸਿਮਰਨ ਕਰਨ ਤੋਂ ਬਾਅਦ ਸਾਨੂੰ ਇਕ ਮਾਰਗ ਦੱਸ ਕੇ ਗਏ। ਭਗਤ ਸਦਨਾ ਜੀ ਦਾ ਬਚਨ ਆਉਂਦਾ ਹੈ ਗੁਰੂ ਗ੍ਰੰਥ ਸਾਹਿਬ ਵਿਚ। ਉਹਨਾਂ ਦਾ ਕਰਮ ਸੀ ਕਿ ਉਹ ਕਸਾਈ-ਪੁਣੇ ਦਾ ਕੰਮ ਕਰਦੇ ਸਨ। ਜਦੋਂ ਰੱਬ ਦੀ ਭਗਤੀ ਵੱਲ ਚੱਲੇ ਤਾਂ ਕਹਿੰਦੇ ਹਨ ਕਿ ਗੁਰਮੁਖੋ ! ਕਦੀ ਦੁਨੀਆਂ ਦੀ ਪ੍ਰਵਾਹ ਨਾ ਕਰਿਉ। ਮੰਨ ਲਉ ਅਸੀਂ ਕਰਮ ਮਾੜੇ ਕਰ ਬੈਠੇ ਹਾਂ ਤੇ ਹੁਣ ਉਹਨਾਂ ਕਰਮਾਂ ਨੂੰ ਅਸੀਂ ਪਸਚਾਤਾਪ ਕਰਕੇ ਕਹਿ ਲਈਏ। ਪਹਿਲੀ ਗੱਲ ਕਿਹੜੇ ਕਰਮ ਹਨ ਜਿਹੜੇ ਨਖਿੱਧ ਹਨ। ਕਰਮ ਦੋ ਤਰ੍ਹਾਂ ਦੇ ਹਨ। ਇਕ ਬਿੱਦ ਹਨ ਤੇ ਇਕ ਨਖਿੱਧ ਹਨ। ਬਿੱਦ ਦਾ ਅਰਥ ਹੁੰਦਾ ਹੈ ਕਰਨ ਯੋਗ ਕੰਮ ਤੇ ਨਖਿੱਧ ਦਾ ਅਰਥ ਹੁੰਦਾ ਹੈ ਕਿ ਜਿਹੜੇ ਕੰਮ ਨਹੀਂ ਕਰਨੇ। ਜੇ ਗੁਰਮਤਿ ਦੀ ਬੋਲੀ ਵਿਚ ਸਮਝਣਾ ਹੈ, ਤਾਂ ਰਹਿਤ ਦਾ ਮਤਲਬ ਹੈ ਬਿੱਦ ਕਰਮ। ਇਹ ਕਰਨੇ ਹਨ ਤੇ ਕੁਰਹਿਤ ਦਾ ਮਤਲਬ ਹੈ ਨਖਿੱਧ ਕਰਮ, ਇਹ ਕਦੀ ਨਹੀਂ ਕਰਨੇ। ਭਗਤ ਸਦਨਾ ਰੱਬ ਵਾਲੇ ਪਾਸੇ ਤੁਰਿਆ, ਪਰ ਲੋਕਾਂ ਨੇ ਬਖ਼ਸ਼ਿਆ ਨਾ। ਸਾਰਿਆਂ ਨੇ ਇਕੋ ਗੱਲ ਕਹੀ ਕਿ ਕੱਲ ਤੱਕ ਕਸਾਈ ਸੀ, ਅੱਜ ਬਣ ਗਿਆ ਵੱਡਾ ਭਗਤ। ਗੁਰਮੁਖੋ ! ਰੱਬ ਦੀ ਰਹਿਮਤ ਕਿਸੇ ਵੇਲੇ ਵੀ ਵਰਤ ਸਕਦੀ ਹੈ। ਭਗਤ ਸਦਨਾ ਜੀ 'ਤੇ ਮੇਹਰ ਹੋਈ। ਕਰਮ ਉਹਨਾਂ ਮਾੜੇ ਕੀਤੇ। ਸਮਾਜ ਨੇ ਕਿਹਾ ਨਹੀਂ ਕੱਲ ਤੱਕ ਦਾ ਕਸਾਈ ਅੱਜ ਕਿਵੇਂ ਭਗਤ ਬਣ ਸਕਦਾ ਹੈ। ਭਗਤ ਜੀ ਨੇ ਰੱਬ ਨੂੰ ਮੁਖ਼ਾਤਬ ਕਰਕੇ ਬਚਨ ਕਹੇ ਕਿ ਪ੍ਰਮਾਤਮਾ ! ਮੈਨੂੰ ਇਕ ਗੱਲ ਤੁਸੀਂ ਸਮਝਾਉ। ਪਹਿਲਾਂ ਮੈਂ ਕਰਮ ਮਾੜੇ ਕਰਦਾ ਸਾਂ ਤਾਂ ਲੋਕ ਕਹਿੰਦੇ ਸਨ ਕਿ ਕਸਾਈ ਲੇਖਾ ਕਿੱਥੇ ਦੇਵੇਗਾ ਤੇ ਅੱਜ ਮੈਂ ਭਗਤੀ ਵਾਲੇ ਪਾਸੇ ਤੁਰਿਆ ਹਾਂ ਤੇ ਲੋਕ ਕਹਿੰਦੇ ਹਨ ਕਿ ਤੂੰ ਛੁੱਟੇਂਗਾ ਕਿਵੇਂ, ਤੇਰੇ ਲੇਖੇ ਹੀ ਨਹੀਂ ਮੁੱਕਣੇ ? ਮੈਨੂੰ ਇਕ ਗੱਲ ਸਮਝਾ ਦਿਉ ਕਿ ਜੇ ਤੇਰੀ ਭਗਤੀ ਕਰਕੇ ਵੀ ਕਰਮਾਂ ਦਾ ਸੰਗਲ ਪਿਆ ਰਹਿਣਾ ਹੈ ਤਾਂ ਫਿਰ ਭਗਤੀ ਦਾ ਲਾਭ ਕੀ ਹੈ ?

*ਕਤਿਕਿ ਕਰਮ ਕਮਾਵਣੇ* ਵੀ ਹਨ ਪਰ

*ਕਤਿਕਿ ਹੋਵੈ ਸਾਧਸੰਗੁ ਬਿਨਸਹਿ ਸਭੇ ਸੋਚ॥*

ਜੇ ਸੰਗਤ ਵਿਚ ਆਵੇ ਤਾਂ ਕਰਮ ਦੱਗਦ ਵੀ ਹਨ। ਉਥੇ ਉਹਨਾਂ ਨੇ ਬਚਨ ਕੀਤੇ। ਕਹਿਣ ਲੱਗੇ ਕਿ ਪ੍ਰਮਾਤਮਾ ! ਚੱਲ ਮੇਰੇ ਕਰਮਾਂ ਨੂੰ ਤੂੰ ਉਸ ਕਾਮੀ ਦੀ ਤਰ੍ਹਾਂ ਹੀ ਸਮਝ ਲੈ।



ਮੈਂ ਕਹਿੰਦਾ ਹਾਂ, ਸੁਆਦ ਆ ਗਿਆ ਅਰਦਾਸ ਕਰਨ ਦਾ ਰੱਬ ਦੇ ਚਰਨਾਂ ਵਿਚ। ਫਿਰ ਉਸ ਕੁਆਰਥੀਏ ਨੇ ਅਰਦਾਸ ਕੀਤੀ ਕਿ ਪ੍ਰਮਾਤਮਾ ! ਭੇਖ ਬਣਾ ਲਿਆ, ਪਰ ਕਰਮ ਚੰਗੇ ਨਹੀਂ। ਮੈਂ ਤੇਰੇ ਚਰਨਾਂ ਵਿਚ ਆਇਆ। ਕੀ ਮੇਰੇ ਕਰਮ ਵਿਚਾਰੇਂਗਾ। ਸ਼ਬਦ ਕਹੇ-

*ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ॥*
*ਕਾਮਾਰਥੀ ਸੁਆਰਥੀ ਵਾਕੀ ਪੈਜ ਸਵਾਰੀ॥ ੧॥*

*ਤਵ ਗੁਨ ਕਹਾ ਜਗਤ ਗੁਰਾ*

ਹੇ ਜਗਤ ਦੇ ਮਾਲਕ ਵਾਹਿਗੁਰੂ ਜੀ ! ਤੇਰੇ ਕਿਹੜੇ ਗੁਣ ਕਹਾਂ

*ਜਉ ਕਰਮੁ ਨ ਨਾਸੈ॥*

ਜੇ ਸਾਡੇ ਕਰਮਾਂ ਦਾ ਨਾਸ਼ ਨਹੀਂ ਹੋਣਾ, ਫਿਰ ਤੇਰੇ ਨਾਮ ਨੂੰ ਉੱਚੀ-ਉੱਚੀ ਪੁਕਾਰਨ ਦਾ ਕੀ ਲਾਭ ਹੈ ? ਮੈਂ ਕਹਿੰਦਾ ਹਾਂ ਕਿ ਭਗਤੀ ਕਰੇ ਤਾਂ ਇਹੋ ਜਿਹੀ ਜੋ ਰੱਬ ਨਾਲ ਗੱਲਾਂ ਹੀ ਕਰੇ, ਕਰਮ ਕਾਂਡ ਨਾ ਕਰੇ।

*ਤਵ ਗੁਨਿ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ॥*
*ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ॥ ੧॥ ਰਹਾਉ॥*

ਜੰਬੁਕ ਦਾ ਅੱਖਰੀ ਅਰਥ ਹੁੰਦਾ ਹੈ ਗਿੱਦੜ। ਕਹਿੰਦੇ ਹਨ ਜੇ ਸ਼ੇਰ ਦੇ ਘੁਰਨੇ ਵਿਚ ਜਾ ਕੇ ਵੀ ਗਿੱਦੜ ਦੀਆਂ ਭੱਬਕੀਆਂ ਤੋਂ ਡਰਦਾ ਹੈ ਤਾਂ ਫਿਰ ਮੈਨੂੰ ਦੱਸ ਸ਼ੇਰ ਦੀ ਤਾਕਤ ਕੀ ਹੁੰਦੀ ਹੈ ? ਮੈਂ ਕਰਮ ਮਾੜੇ ਕੀਤੇ ਹਨ ਤੇ ਜੇ ਤੇਰਾ ਨਾਮ ਲਿਆ ਵੀ ਤਾਂ ਉਹਨਾਂ ਕਰਮਾਂ ਦਾ ਡਰ ਫਿਰ ਵੀ ਹੋਵੇ ਤਾਂ ਮੈਨੂੰ ਦੱਸ ਤੇਰੀ ਬਖ਼ਸ਼ਿਸ਼ ਕੀ ਹੋਵੇਗੀ ?

*ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ॥*

ਚਾਤ੍ਰਿਕ ਇਕ ਬੂੰਦ ਨੂੰ ਸਹਿਕਦਾ ਹੈ ਤੇ ਗੁਰਮਤਿ ਨਕਦ ਧਰਮ ਹੈ। ਗੁਰੂ ਕਹਿੰਦਾ ਹੈ ਕਿ ਤੂੰ ਕਮਾਈ ਕਰ ਤਾਂ ਸਹੀ, ਮਰਨ ਤੋਂ ਬਾਅਦ ਮੁਕਤੀ ਨਹੀਂ, ਇਸ ਘਰ ਵਿਚ ਤਾਂ ਜੀਊਂਦੇ ਜੀਅ ਹੀ ਮੁਕਤ ਹੋ ਜਾਂਦੇ ਹਨ। ਕਹਿਣ ਲੱਗੇ-

*ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ॥ ੨॥*
*ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ॥*
*ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ॥ ੩॥*

ਜੀਉਂਦੇ ਨੂੰ ਮੈਨੂੰ ਤਿਨਕੇ ਦਾ ਸਹਾਰਾ ਬਖ਼ਸ਼ ਦੇ। ਮੈਂ ਡੁੱਬਦਾ ਪਿਆ ਹਾਂ ਤੇ ਜਿਸ ਦਿਨ ਮਰ ਗਿਆ ਪਰਤ ਕੇ ਬੇੜੀਆਂ ਲਿਆਇਆ ਤਾਂ ਮੈਂ ਬੇੜੀਆਂ ਨੂੰ ਕੀ ਕਰਨਾ ਹੈ। ਕਹਿਣ ਲੱਗੇ-

*ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ॥*

*ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ॥ ੪॥ ੧॥*

(ਅੰਗ ੮੫੮)

ਮੈਂ ਕੁਝ ਨਹੀਂ। ਤੂੰ ਕ੍ਰਿਪਾ ਕਰ, ਮੇਰੇ ਗ਼ਰੀਬ ਦੀ ਲੱਜਿਆ ਰੱਖ ਲੈ। ਪਿਆਰਿਓ ! ਜਿਹੜੇ ਕਰਮ ਅਸੀਂ ਕਰਦੇ ਹਾਂ, ਇਹ ਭੁਗਤਣੇ ਪੈਣੇ ਹਨ। ਸਭ ਤੋਂ ਵੱਡਾ ਮਾੜਾ ਕਰਮ ਪਤਾ ਕੀ ਹੈ ? ਗੁਰੂ ਜੀ ਨੇ ਅੱਜ ਕਿਹਾ ਕਿ-

*ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ॥*

ਸਭ ਤੋਂ ਵੱਡਾ ਮਾੜਾ ਕਰਮ ਹੈ

*ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥*

*ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ॥*

ਜੇ ਭੁੱਲ ਗਿਆ ਤਾਂ

*ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ॥*

(ਪੰਨਾ ੧੩੫)

ਜਿਹੜੇ ਭੋਗ ਭੋਗਦਾ ਪਿਆ ਹੈਂ, ਇਹ ਕੌੜੇ ਹੋ ਜਾਣਗੇ, ਪਰ ਜੇ ਤੂੰ ਰੱਬ ਤੋਂ ਵੇਮੁਖ ਨਾ ਹੋਵੇਂ ਤੇ ਗੁਰੂ ਦੇ ਸਨਮੁਖ ਰਹੇਂ ਤਾਂ ਤੇਰੀ ਝੋਲੀ ਵਿਚ ਦਾਤ ਪਵੇਗੀ।

ਗੁਰਮੁਖੋ ! ਜਿਸ ਮਾਲੀ ਨੇ ਪਨੀਰੀ ਸਾਂਭ ਲਈ, ਬਗ਼ੀਚੇ ਉਸਦੀ ਸੁਗੰਧੀ ਦੇਣਗੇ। ਕਬੀਰ ਜੀ ਨੇ ਇਕ ਬਹੁਤ ਕਮਾਲ ਦਾ ਸ਼ਬਦ ਕਿਹਾ ਹੈ। ਕਦੀ ਨਾ ਸਮਝੀਏ ਕਿ ਬੱਚੇ ਨੂੰ ਸਿਰਫ਼ ਉਮਰ ਕਰਕੇ ਅੰਦਰ ਜਿਹੜਾ ਆਤਮਾ ਹੈ ਪਤਾ ਨਹੀਂ ਕਿੰਨੇ-ਕੁ ਦਿਨਾਂ ਦਾ ਸਫ਼ਰ ਕਰਦਾ ਪਿਆ ਹੈ। ਸਾਡੇ ਸਾਹਮਣੇ ਉਸਦੀ ਉਮਰ ਪੰਜ ਸਾਲ, ਦੱਸ ਸ਼ਾਲ ਹੈ, ਪਰ ਅੰਦਰ ਵਾਲਾ ਆਤਮਾ ਤਾਂ ਕਈ ਜਨਮਾਂ ਦਾ ਚੱਲਿਆ ਹੈ। ਜੇ ਕਿਤੇ ਮਾਂ-ਬਾਪ ਆਪ ਕਿਸੇ ਸੰਚੇ ਵਿਚ ਢੱਲੇ ਹੋਣ ਤਾਂ ਬੱਚਾ ਜ਼ਰੂਰ ਢੱਲੇਗਾ। ਕਬੀਰ ਜੀ ਨੇ ਇਕ ਬਚਨ ਕਿਹਾ ਹੈ ਕਿ ਜਿਸ ਤਰ੍ਹਾਂ ਬੱਚਾ ਨਿਰਮਲਤਾਈ ਬਚਪਨ ਵਿਚ ਲੈ ਕੇ ਤੁਰਦਾ ਹੈ, ਰੱਬ ਮੇਹਰ ਕਰੇ, ਬੱਚਾ ਇਕ ਉਸ ਰੁੱਖ ਦੀ ਤਰ੍ਹਾਂ ਹੈ ਜਿਹੜਾ ਧਰਤੀ ਵਿਚੋਂ ਨਿਕਲਦਾ ਹੈ। ਇੰਨਾ ਕੋਮਲ ਤੇ ਲਚਕੀਲਾ ਹੈ ਕਿ ਜਿਸ ਪਾਸੇ ਉਸ ਰੁੱਖ ਨੂੰ ਕਰਾਂਗੇ ਉੱਧਰ ਹੀ ਢੱਲ ਜਾਣਾ ਹੈ। ਜਿੱਥੇ ਬੱਚੇ ਨੂੰ ਤੋਰੋਗੇ, ਉਸਨੇ ਉਸੇ ਪਾਸੇ ਤੁਰ ਪੈਣਾ ਹੈ। ਕਬੀਰ ਜੀ ਨੇ ਕਿਹਾ-

*ਜੈਸੀ ਉਪਜੀ ਪੇਡ ਤੇ*

ਜਦੋਂ ਮਾਤਾ ਦੇ ਉਦਰ ਵਿਚ ਬੱਚੇ ਦਾ ਅਜੇ ਜਨਮ ਨਹੀਂ ਹੋਇਆ, ਜਿਹੜੀ ਲਿਵ ਉਥੇ ਲੱਗੀ ਸੀ, ਜੇ ਕਿਤੇ ਇਹ ਲਿਵ ਜਨਮ ਤੋਂ ਲੈ ਕੇ ਮੌਤ ਤੱਕ ਲੱਗੀ ਰਹੇ ਤਾਂ ਬੰਦੇ ਦੀ ਕੀਮਤ ਕਰੋੜਾਂ ਰਤਨਾਂ ਨਾਲ ਵੀ ਨਹੀਂ ਪਾਈ ਜਾ ਸਕਦੀ।



*ਕਬੀਰ ਜੈਸੀ ਉਪਜੀ ਪੇਡ ਤੇ ਜਉ ਤੈਸੀ ਨਿਬਹੈ ਓੜਿ॥*

*ਹੀਰਾ ਕਿਸ ਕਾ ਬਾਪੁਰਾ ਪੁਜਹਿ ਨ ਰਤਨ ਕਰੋੜਿ॥*

(ਅੰਗ ੧੩੭੨)

ਪ੍ਰਹਿਲਾਦ ਇਕ ਬੱਚਾ ਹੈ। ਉਸ ਬੱਚੇ ਦੇ ਅੰਦਰ ਰੱਬ ਨੇ ਮੇਹਰ ਕੀਤੀ। ਕੋਈ ਬਾਪ ਦੇ ਸਾਹਮਣੇ ਨਹੀਂ ਸੀ ਬੋਲਦਾ ਪਰ ਪ੍ਰਹਿਲਾਦ ਆਪਣੇ ਬਾਪ ਦੇ ਸਾਹਮਣੇ ਖਲੋ ਕੇ ਬੋਲਿਆ। ਉਸ ਬੱਚੇ ਦੀ ਦ੍ਰਿੜ੍ਹਤਾ ਕਿਹੋ ਜਿਹੀ ਸੀ। ਪ੍ਰਮਾਤਮਾ ਵੀ ਉਸਦੇ ਭੋਲੇਪਣ ਉੱਤੇ ਖ਼ੁਸ਼ ਹੋ ਗਿਆ। ਧ੍ਰੂ ਦੀ ਉਮਰ ਕਿੰਨੀ ਸੀ। ਧ੍ਰੂ ਬਿਲਕੁਲ ਵੀ ਰੱਬ ਲਈ ਨਹੀਂ ਤੁਰਿਆ। ਧ੍ਰੂ ਜਿਸ ਦਿਨ ਤੁਰਿਆ, ਉਸਨੇ ਇਹ ਨਹੀਂ ਸੀ ਪੁੱਛਿਆ ਕਿ ਮਾਂ ਮੈਨੂੰ ਰੱਬ ਕਿਵੇਂ ਮਿਲੇਗਾ। ਉਸਨੇ ਇਕੋ ਗੱਲ ਕਹੀ - ਮਾਂ ! ਜਿਸ ਤਖ਼ਤ ਤੋਂ ਅੱਜ ਮੈਨੂੰ ਧੱਕਾ ਪਿਆ ਹੈ, ਮੇਰੇ ਪਿਉ ਦਾ ਤਖ਼ਤ ਮੈਨੂੰ ਕਿਵੇਂ ਮਿਲੇਗਾ ? ਮਾਂ ਬੜੀ ਸਿਆਣੀ ਸੀ। ਉਸਨੇ ਕਿਹਾ ਪੁੱਤਰ ਮੇਰਿਆ, ਮੈਂ ਰਾਜੇ ਦੇ ਘਰ ਜੰਮੀ ਹਾਂ, ਰਾਜੇ ਦੇ ਘਰ ਵਿਆਹੀ ਹਾਂ। ਮੈਨੂੰ ਧੱਕੇ ਤਾਂ ਪਏ ਹਨ ਕਿ ਮੇਰੀ ਭਗਤੀ ਕੋਈ ਨਹੀਂ। ਮਾਂ ਨੇ ਤੋਰਨਾ ਸੀ। ਗੁਰੂ ਗ੍ਰੰਥ ਸਾਹਿਬ ਵਿਚੋਂ ਆਵਾਜ਼ ਆਉਂਦੀ ਹੈ ਕਿ ਜੇ ਰੱਬ ਨੂੰ ਪਾਉਣਾ ਹੈ ਤਾਂ-

*ਰਾਮ ਜਪਉ ਜੀਅ ਐਸੇ ਐਸੇ॥*

*ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ॥ ੧॥*

(ਅੰਗ ੩੩੭)

ਇਕ ਦ੍ਰਿੜ੍ਹਤਾ ਹੈ। ਸਿੱਖੋ ! ਤਿੰਨ ਚੀਜ਼ਾਂ ਤੋਂ ਕਦੀ ਭੱਟਕਿਉ ਨਾ- (1) ਅੰਮ੍ਰਿਤ ਤੋਂ, (2) ਅੰਮ੍ਰਿਤ ਬਾਣੀ ਤੋਂ ਤੇ (3) ਅੰਮ੍ਰਿਤਸਰ ਤੋਂ। ਇਹ ਤੁਹਾਡੇ ਜੀਵਨ ਦਾ ਆਧਾਰ ਹਨ। ਅੰਮ੍ਰਿਤ ਬਾਣੀ ਨਾਲ ਜੁੜਿਉ ਤੇ ਨਾਮ ਅੰਮ੍ਰਿਤ ਦੇ ਪਿਆਲੇ ਤੋਂ ਨਾ ਥਿੜਕਿਉ ਤੇ ਗੁਰੂ ਰਾਮਦਾਸ ਦਾ ਦਰਬਾਰ ਸਾਹਿਬ ਨਾ ਕਦੀ ਭੁੱਲ ਜਾਇਉ। ਬੱਚਿਆਂ ਨੂੰ ਲੈ ਕੇ ਜਾਉ। ਉਥੇ ਲੰਗਰ ਦੇ ਬਰਤਨਾਂ ਵਿਚ ਖਲੋਵੋ। ਅਮੀਰੀ ਦਾ ਮਾਣ ਨਾ ਕਰੀਏ। ਚੇਤੇ ਰੱਖੋ, ਉਸਦੇ ਦਰ ਦੇ ਜੋੜਿਆਂ ਦੀ ਧੂੜ ਵਿਚ ਨਵਾਬੀਆਂ ਪਈਆਂ ਹਨ। ਪਹਿਲਾਂ ਆਪ ਖਲੋਵੋ। ਸੇਵਾ ਕਰਨ ਦਾ ਮਤਲਬ ਗੱਲਾਂ ਕਰਨੀਆਂ ਨਹੀਂ। ਪਹਿਲਾਂ ਸੇਵਾ ਵਿਚ ਖਲੋਵੋ, ਪਰਤ ਕੇ ਇਸ਼ਨਾਨ ਕਰਕੇ ਅੰਦਰ ਜਾਉ ਤੇ ਘੰਟਾ ਗੁਰੂ ਰਾਮਦਾਸ ਜੀ ਦੇ ਚਰਨਾਂ ਵਿਚ ਬੈਠ ਕੇ ਆਉ। ਕਦੀ ਬਾਬਾ ਦੀਪ ਸਿੰਘ ਜੀ ਨੂੰ ਉਨ੍ਹਾਂ ਦੀ ਮਾਤਾ ਇਸੇ ਤਰ੍ਹਾਂ ਹੀ ਲੈ ਕੇ ਜਾਂਦੀ ਸੀ। ਗੁਰੂ ਕ੍ਰਿਪਾ ਕਰੇ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਬੇਅੰਤ ਭੁੱਲਾਂ ਹੋਈਆਂ ਹਨ, ਖਿਮਾ ਬਖ਼ਸ਼ਣਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

☆☆☆

# ਹਰਿ ਪਿਰ ਸੰਗਿ ਬੈਠੜਿਆਹ

*ਮੰਘਿਰਿ ਮਾਹਿ ਸੁਹੰਦੀਆ ਹਰਿ ਪਿਰ ਸੰਗਿ ਬੈਠੜੀਆਹ॥*
*ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ॥*
*ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ॥*
*ਸਾਧ ਜਨਾ ਤੇ ਬਾਹਰੀ ਸੇ ਰਹਨਿ ਇਕੇਲੜੀਆਹ॥*
*ਤਿਨ ਦੁਖੁ ਨ ਕਬਹੂ ਉਤਰੈ ਸੇ ਜਮ ਕੈ ਵਸਿ ਪੜੀਆਹ॥*
*ਜਿਨੀ ਰਾਵਿਆ ਪ੍ਰਭੁ ਆਪਣਾ ਸੇ ਦਿਸਨਿ ਨਿਤ ਖੜੀਆਹ॥*
*ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ॥*
*ਨਾਨਕ ਬਾਂਛੈ ਧੂੜਿ ਤਿਨ ਪ੍ਰਭ ਸਰਣੀ ਦਰਿ ਪੜੀਆਹ॥*
*ਮੰਘਿਰਿ ਪ੍ਰਭੁ ਆਰਾਧਣਾ ਬਹੁੜਿ ਨ ਜਨਮੜੀਅਹ॥ ੧੦॥*

(ਅੰਗ ੧੩੫)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸ਼ਬਦ ਗੁਰੂ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਅੱਜ ਮੱਘਰ ਦਾ ਮਹੀਨਾ ਸ਼ੁਰੂ ਹੋਇਆ ਹੈ ਤੇ ਧੰਨ ਗੁਰੂ ਅਰਜਨ ਦੇਵ ਜੀ ਨੇ ਇਸ ਮਹੀਨੇ ਦੇ ਰਾਹੀਂ ਜੋ ਸਾਨੂੰ ਗੁਰਮਤਿ ਉਪਦੇਸ਼ ਦ੍ਰਿੜ੍ਹ ਕਰਾਇਆ ਹੈ, ਉਸਦੀ ਵੀਚਾਰ ਕਰਨੀ ਅਤੀ ਜ਼ਰੂਰੀ ਸੀ। ਇਸ ਮਹੀਨੇ ਦੇ ਸ਼ਬਦ ਦਾ ਪਾਠ ਆਪ ਨੇ ਸਰਵਨ ਕੀਤਾ ਹੈ। ਇਸ ਸ਼ਬਦ ਦਾ ਭਾਵ ਅਰਥ ਹੈ ਕਿ ਇਸ ਪਵਿੱਤਰ ਸ਼ਬਦ ਵਿਚ ਧੰਨ ਗੁਰੂ ਅਰਜਨ ਦੇਵ ਜੀ ਨੇ ਦੋ ਬਚਨ ਸਾਨੂੰ ਦ੍ਰਿੜ੍ਹ ਕਰਾਏ ਹਨ। ਪਹਿਲਾ ਬਚਨ ਹੈ ਕਿ ਉਹ ਸੁਹਾਗਵੰਤੀਆਂ, ਉਹ ਵਡਭਾਗਣਾਂ ਜਿਹੜੀਆਂ ਆਪਣੇ ਪਿਆਰੇ ਪਤੀ ਪ੍ਰਮੇਸ਼ਰ ਦੇ ਕੋਲ ਬੈਠੀਆਂ ਹਨ ਤੇ ਉਹਨਾਂ ਦੇ ਤਨ ਦਾ ਰੂਪ, ਉਹਨਾਂ ਦੇ ਗੁਣਾਂ ਦਾ ਸ਼ਿੰਗਾਰ, ਉਹਨਾਂ ਦੇ ਅੰਦਰ ਰੂਹਾਨੀਅਤ ਦੀ ਜਿਹੜੀ ਲਾਲੀ ਹੈ, ਅਸਲ ਵਿਚ ਉਹ ਹੀ ਸ਼ਿੰਗਾਰ ਬਣ ਕੇ ਉਹਨਾਂ ਨੂੰ ਸ਼ੋਭਾ ਦਿੰਦੀ ਹੈ। ਦੂਜਾ ਇਸ ਵਿਚ ਬਚਨ ਇਕ ਹੋਰ ਕੀਤਾ



ਹੈ ਕਿ ਜਿਨ੍ਹਾਂ ਨੂੰ ਉਸ ਪਿਆਰੇ ਪ੍ਰਭੂ ਪਤੀ ਦਾ ਮਿਲਾਪ ਹਾਸਿਲ ਨਹੀਂ ਹੋਇਆ, ਉਹ ਇਕੱਲੀਆਂ ਕੁਰਲਾ ਰਹੀਆਂ ਹਨ। ਸੁਹਾਗਣਾਂ ਨੇ ਆਪਣੇ ਗਲ ਵਿਚ ਨਾਮ ਦਾ ਰਤਨ ਪਾਇਆ ਹੈ 'ਤੇ ਪ੍ਰਮਾਤਮਾ ਤੋਂ ਵਿਛੜੀਆਂ ਹੋਈਆਂ ਦੋਹਾਗਣਾਂ ਨੇ ਆਪਣੇ ਗਲ ਵਿਚ ਦੁੱਖਾਂ ਦਾ ਹਾਰ ਪਾ ਲਿਆ ਹੈ, ਜਿਸ ਕਰਕੇ ਉਹਨਾਂ ਦਾ ਇਹ ਦੁੱਖ ਕੱਟਦਾ ਨਹੀਂ ਪਿਆ। ਅਖ਼ੀਰ 'ਤੇ ਧੰਨ ਗੁਰੂ ਅਰਜਨ ਸਾਹਿਬ ਬਖ਼ਸ਼ਿਸ਼ ਕਰਦੇ ਹਨ ਕਿ ਜਿਨ੍ਹਾਂ ਸੁਹਾਗਵੰਤੀਆਂ ਨੂੰ ਪਿਆਰੇ ਵਾਹਿਗੁਰੂ ਜੀ ਦਾ ਮਿਲਾਪ ਹਾਸਿਲ ਹੋ ਗਿਆ ਹੈ, ਉਹਨਾਂ ਦੇ ਚਰਨਾਂ ਦੀ ਧੂੜ ਮਿਲ ਜਾਏ ਤਾਂ ਸਾਹਿਬ ਕਹਿੰਦੇ ਹਨ ਕਿ ਮੱਘਰ ਦੇ ਮਹੀਨੇ ਵਿਚ ਜਿਹੜਾ ਬੰਦਾ ਉਸ ਕਰਤਾਰ ਨੂੰ ਆਰਾਧੇਗਾ, ਉਸਦਾ ਜਨਮ ਤੇ ਮਰਨ ਦਾ ਦੁੱਖ ਵੀ ਕੱਟਿਆ ਜਾਏਗਾ।

ਗੁਰੂ ਪੰਚਮ ਪਾਤਿਸ਼ਾਹ ਮਹਾਰਾਜ ਜੀ ਨੇ ਅੱਜ ਦੇ ਇਸ ਅੰਮ੍ਰਿਤ ਬਚਨ ਨੂੰ ਪ੍ਰਾਰੰਭ ਕਰਦਿਆਂ ਮੱਘਰ ਦੇ ਮਹੀਨੇ ਵਿਚ ਉਹਨਾਂ ਗੁਰਮੁਖ ਸੱਖੀਆਂ ਦੀ, ਉਹਨਾਂ ਸੁਹਾਗਣਾਂ ਦੀ, ਉਹਨਾਂ ਭਾਗਵਾਨਾਂ ਦੀ ਸਿਫਤੋ-ਸਲਾਹ ਕੀਤੀ ਹੈ ਕਿ ਜਿਹੜੀਆਂ ਮੱਘਰ ਦੇ ਮਹੀਨੇ ਵਿਚ ਆਪਣੇ ਪ੍ਰਮਾਤਮਾ ਪਤੀ ਦੇ ਕੋਲ ਬੈਠੀਆਂ ਹਨ। ਹਜ਼ੂਰ ਦੇ ਅੰਮ੍ਰਿਤ ਬਚਨ ਆਰੰਭ ਵਿਚ ਹਨ-

*ਮੰਘਿਰਿ ਮਾਹਿ ਸੁਹੰਦੀਆ ਹਰਿ ਪਿਰ ਸੰਗਿ ਬੈਠੜੀਆਹ॥*
*ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ॥*

ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਮੱਘਰ ਦੇ ਮਹੀਨੇ ਵਿਚ ਉਹ ਜੀਵ-ਇਸਤਰੀਆਂ ਸੋਹੰਦੀਆਂ ਹਨ। ਕਿਹੜੀਆਂ?

*ਹਰਿ ਪਿਰ ਸੰਗਿ ਬੈਠੜੀਆਹ॥*

ਜਿਹੜੀਆਂ ਆਪਣੇ ਪ੍ਰਮਾਤਮਾ ਪਤੀ ਦੇ ਕੋਲ ਬੈਠੀਆਂ ਹੋਈਆਂ ਹਨ। ਉਹ ਸ਼ੋਭਾ ਵਾਲੀਆਂ ਹਨ ਤੇ ਜੇਕਰ ਕੋਈ ਆਪਣੀ ਜ਼ਬਾਨ ਨਾਲ, ਆਪਣੇ ਅੰਦਰ ਦੇ ਖ਼ਿਆਲ ਨਾਲ ਉਹਨਾਂ ਸੁਹਾਗਣਾਂ ਦੀ ਸ਼ੋਭਾ ਬਿਆਨ ਕਰਨ ਦਾ ਯਤਨ ਕਰੇ ਤਾਂ ਉਹ ਉਹਨਾਂ ਦੀ ਪੂਰਨ ਸ਼ੋਭਾ ਬਿਆਨ ਨਹੀਂ ਕਰ ਸਕਦਾ, ਅਤੇ ਉਹ ਭਾਗਾਂ ਵਾਲੀਆਂ ਹਨ ਜਿਹੜੀਆਂ ਆਪਣੇ ਕੰਤ ਦੇ ਵਿਚ ਸਮਾ ਗਈਆਂ ਹਨ।

ਸੁਹਾਗਣ ਦਾ ਤੇ ਸ਼ਿੰਗਾਰ ਦਾ ਆਪਸੀ ਬਹੁਤ ਵੱਡਾ ਸੰਬੰਧ ਹੈ। ਜਦੋਂ ਕਿਤੇ ਸ਼ਿੰਗਾਰ ਦੀ ਗੱਲ ਚੱਲਦੀ ਹੈ ਤੇ ਜੇਕਰ ਉਦੋਂ ਸੁਹਾਗਣ ਸ਼ਬਦ ਨਾਲ ਜੁੜਿਆ ਹੋਵੇ ਤਾਂ ਉਸ ਸ਼ਿੰਗਾਰ ਦੀ ਉਪਮਾ ਹੋਰ ਵਧੇਰੇ ਹੋ ਜਾਏਗੀ। ਸੁਹਾਗਵੰਤੀ ਤੇ ਸ਼ਿੰਗਾਰ ਇਹਨਾਂ ਦੋਨਾਂ ਦਾ ਆਪਸੀ ਇੰਨਾ ਗੂੜ੍ਹਾ ਸੰਬੰਧ ਹੈ ਕਿ ਸੁਹਾਗਣ ਹੋਵੇ ਤਾਂ ਉਸਦਾ ਸ਼ਿੰਗਾਰ ਵੀ ਪ੍ਰਭਾਵਿਤ ਕਰੇਗਾ ਪਰ ਚੇਤੇ ਰੱਖੋ ਜੇ ਸੁਹਾਗਣ ਨਹੀਂ ਅਤੇ ਉਹ ਸ਼ਿੰਗਾਰ ਕਰਦੀ ਹੋਵੇ ਤਾਂ ਕਈ ਵਾਰੀ ਉਸਦਾ ਕੀਤਾ ਹੋਇਆ ਸ਼ਿੰਗਾਰ ਉਸਦੇ ਜੀਵਨ ਨੂੰ ਸ਼ੱਕ ਦੇ ਘੇਰੇ ਵਿਚ ਲੈ ਆਉਂਦਾ ਹੈ। ਸਿਰ 'ਤੇ ਖ਼ਸਮ ਹੋਵੇ, ਸਿਰ 'ਤੇ ਮਾਲਕ ਹੋਵੇ ਤਾਂ ਉਸ ਸੁਹਾਗਣ ਦਾ ਕੀਤਾ ਹੋਇਆ ਸ਼ਿੰਗਾਰ ਉਸਦੀ ਹੋਰ

ਸ਼ੋਭਾ ਵਧਾਉਂਦਾ ਹੈ, ਪਰ ਜੇ ਸਿਰ ਦੇ ਉੱਪਰ ਮਾਲਕ ਨਹੀਂ ਤੇ ਉਹ ਔਰਤ ਆਪਣੇ ਤਨ 'ਤੇ ਸ਼ਿੰਗਾਰ ਕਰੇ ਤਾਂ ਗੁਰਮੁਖੋ ! ਉਸਦਾ ਕੀਤਾ ਹੋਇਆ ਸ਼ਿੰਗਾਰ ਕਈ ਵਾਰੀ ਅੱਪ-ਜੱਸ ਦਾ ਕਾਰਨ ਬਣ ਜਾਂਦਾ ਹੈ। ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਉਹ ਕਿਹੜਾ ਸ਼ਿੰਗਾਰ ਹੈ ਜਿਹੜਾ ਮੱਘਰ ਦੇ ਮਹੀਨੇ ਵਿਚ ਸੁਹਾਗਣ ਨੇ ਕੀਤਾ ਹੈ ਪਤੀ ਦੇ ਕੋਲ ਬੈਠ ਕੇ? ਪਿਆਰਿਓ ! ਬਾਹਰ ਦੇ ਸ਼ਿੰਗਾਰ ਦੀ ਗੱਲ ਛੱਡੋ, ਇਕ ਸੁਹਾਗਣ ਲਈ ਤਾਂ ਸਭ ਤੋਂ ਵੱਡਾ ਸੁੱਖ, ਸਭ ਤੋਂ ਵੱਡਾ ਸ਼ਿੰਗਾਰ, ਸਭ ਤੋਂ ਵੱਡਾ ਅੰਦਰ ਦਾ ਸਕੂਨ ਹੀ ਇਹ ਹੈ ਕਿ ਤਨ ਦੇ ਬਸਤਰ ਭਾਵੇਂ ਪਾਟੇ ਹੋਣ, ਹੱਥਾਂ-ਪੈਰਾਂ ਨੂੰ ਪਾਉਣ ਲਈ ਗਹਿਣੇ ਨਾ ਹੋਣ, ਇਕ ਵਕਤ ਦੀ ਸੁੱਕੀ ਰੋਟੀ ਮਿਲਦੀ ਹੋਵੇ ਤੇ ਜੇ ਪਤੀ ਉਸ ਦੇ ਘਰ ਵਿਚ ਟਿੱਕਿਆ ਹੈ ਤਾਂ ਸੱਚ ਜਾਣੋ, ਉਸਦੇ 16 ਸ਼ਿੰਗਾਰ ਪਤੀ ਦੇ ਕੋਲ ਬੈਠਣ ਨਾਲ ਹੀ ਪੂਰੇ ਹੋ ਜਾਂਦੇ ਹਨ। ਗੁਰੂ ਸਾਹਿਬ ਨੇ ਇਕ ਬਚਨ ਕਿਹਾ ਹੈ-

*ਰੂਖੋ ਭੋਜਨੁ ਭੂਮਿ ਸੈਨ॥*

ਉਥੇ ਸੋਨੇ, ਹੀਰੇ, ਮੋਤੀ, ਚਾਂਦੀ ਅਤੇ ਲਾਲਾਂ ਦੀ ਗੱਲ ਨਹੀਂ ਕੀਤੀ। ਦੇਖੋ ਇਕ ਸੁਹਾਗਣ ਦਾ ਸ਼ਿੰਗਾਰ ਕੀ ਹੈ? ਇਕ ਅਧਿਆਤਮਕ ਜੀਵਨ ਵਿਚ ਵਿਚਰਨ ਵਾਲੀ ਗੁਰਮੁਖ ਸਖੀ ਦਾ ਸ਼ਿੰਗਾਰ ਕੀ ਹੈ? ਸਾਹਿਬ ਕਹਿੰਦੇ ਹਨ-

*ਰੂਖੋ ਭੋਜਨੁ ਭੂਮਿ ਸੈਨ*

(ਅੰਗ ੧੩੦੬)

ਰੁੱਖੀ ਰੋਟੀ ਮਿਲ ਗਈ ਤੇ ਸੋਣ ਲਈ ਪਲੰਘ ਨਹੀਂ, ਮੰਜੀਆਂ ਨਹੀਂ, ਜ਼ਮੀਨ ਦੇ ਉੱਤੇ ਇਕ ਪਾਟਾ ਜਿਹਾ ਬਸਤਰ ਵਿਛਾ ਕੇ ਉਸ ਉੱਪਰ ਲੇਟ ਗਈ ਤੇ ਦੇਖਣ ਵਾਲਿਆਂ ਨੇ ਕਿਹਾ, ਵਿਚਾਰੀ ਭੁੱਖ ਨਾਲ ਆਤੁਰ, ਸੁੱਕੀ ਰੋਟੀ ਮਿਲੀ, ਰਹਿਣ ਲਈ, ਸੌਣ ਲਈ ਥਾਂ ਨਹੀਂ, ਜ਼ਮੀਨ ਦੇ ਉੱਪਰ ਬਸਤਰ ਵਿਛਾ ਕੇ ਲੇਟ ਗਈ ਵੀਚਾਰੀ। ਅੱਗੋਂ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਵੀਚਾਰੀ ਨਾ ਕਹੋ। ਰੁੱਖੇ ਭੋਜਨ ਤੇ ਜ਼ਮੀਨ 'ਤੇ ਵਿੱਛੇ ਹੋਏ ਤੱਪੜ ਨੂੰ ਨਾ ਦੇਖੋ, ਤੁਸੀਂ ਦੇਖੋ ਮੇਰਾ ਸਾਈਂ ਮੇਰੇ ਨਾਲ ਬੈਠਾ ਹੈ। ਇਸ ਤੋਂ ਵੱਡਾ ਸੁੱਖ ਕਿਹੜਾ ਹੈ ? ਜੇ ਰੁੱਖੀ ਰੋਟੀ ਖਾ ਕੇ ਤੇ ਭੂਮ 'ਤੇ ਸੌਂ ਕੇ ਜੇ ਪਿਆਰਾ ਨਾਲ ਬੈਠਾ ਹੋਵੇ ਤਾਂ ਉਹ ਰੁੱਖੀ ਰੋਟੀ ਵੀ ਛੱਤੀਹ ਪ੍ਰਕਾਰ ਦਾ ਭੋਜਨ ਹੈ।

ਬਾਬੇ ਨਾਨਕ ਦੀ ਇਕ ਸਾਖੀ ਆਪ ਨਾਲ ਸਾਂਝੀ ਕਰਨੀ ਹੈ। ਉਸ ਸੁਹਾਗਣ ਦਾ ਸ਼ਿੰਗਾਰ ਹੈ ਕਿ

*ਰੂਖੋ ਭੋਜਨੁ ਭੂਮਿ ਸੈਨ ਸਖੀ ਪ੍ਰਿਅ ਸੰਗਿ ਸੂਖਿ ਬਿਹਾਤ॥*

(ਅੰਗ ੧੩੦੬)

ਇਹ ਕੁਝ ਮੈਨੂੰ ਮਿਲ ਜਾਏ ਪਰ ਜੇ ਮੇਰਾ ਪਤੀ ਪਿਆਰਾ ਮੇਰੇ ਕੋਲ ਹੈ ਤਾਂ ਮੈਨੂੰ ਇਹ ਵੀ ਪ੍ਰਵਾਨ ਹੈ। ਇਸਦਾ ਭਾਵ ਇਹ ਹੈ ਕਿ ਜੇ ਸੰਸਾਰਕ ਤੌਰ 'ਤੇ ਸੁੱਖ ਹੈ। ਤਨ 'ਤੇ ਪਾਉਣ ਲਈ ਸੁੰਦਰ ਬਸਤਰ ਵੀ ਹਨ ਪਰ ਜੇ ਕੰਤ ਉਸ ਘਰ ਵਿਚ ਨਹੀਂ ਤਾਂ ਪਿਆਰਿਓ ! ਉਸ



ਪਦਾਰਥ ਨੂੰ ਕੀ ਕਰਾਂਗੇ ਤੇ ਜੇ ਬਾਬੇ ਲਾਲੋ ਦੀ ਇਕ ਕੱਖਾਂ ਦੀ ਕੁੱਲੀ ਹੋਵੇ, ਕੋਦਰੇ ਦੀ ਰੋਟੀ ਹੋਵੇ ਤੇ ਰਾਤ ਉਸਦੀ ਕੁੱਲੀ ਵਿਚ ਬਾਬਾ ਨਾਨਕ ਕੀਰਤਨ ਕਰਦਾ ਹੋਵੇ ਤਾਂ ਉਸ ਦਾ ਕਿੰਨਾ-ਕੁ ਘਰ ਭਾਗਾਂ ਵਾਲਾ ਹੈ, ਜਿਸਦੇ ਘਰ ਅੰਦਰ ਸਾਈਂ ਬੈਠਾ ਹੋਇਆ ਹੈ।

ਗੁਰੂ ਨਾਨਕ ਸਾਹਿਬ ਕ੍ਰਿਪਾਲੂ ਜੀ ਨੇ ਤਿਲੰਗ ਰਾਗ ਦੇ ਅੰਦਰ ਇਕ ਰੰਗੇ ਹੋਏ ਚੋਲੇ ਦਾ ਜ਼ਿਕਰ ਕੀਤਾ ਹੈ। ਮੱਘਰ ਦੇ ਮਹੀਨੇ ਵਿਚ ਕਿਹੜੀਆਂ ਭਾਗਾਂ ਵਾਲੀਆਂ ਇਸਤਰੀਆਂ ਹਨ ਜਿਨ੍ਹਾਂ ਦੇ ਕੋਲ ਉਹਨਾਂ ਦਾ ਪਿਆਰਾ ਸਾਈਂ ਕੋਲ ਬੈਠਾ ਹੈ। ਗੁਰੂ ਸਾਹਿਬ ਕਹਿੰਦੇ ਹਨ ਕਿ ਔਰਤ ਸ਼ਿੰਗਾਰ ਕਿਸ ਲਈ ਕਰਦੀ ਹੈ? ਉਸਦੇ ਸ਼ਿੰਗਾਰ ਕਰਨ ਦਾ ਸਿਰਫ਼ ਇਕੋ ਹੀ ਮਤਲਬ ਹੈ ਕਿ ਮੇਰਾ ਪਤੀ ਮੇਰੇ 'ਤੇ ਤਰੁੱਠ ਪਵੇ, ਮੇਰਾ ਪਤੀ ਮੇਰੇ 'ਤੇ ਪ੍ਰਸੰਨ ਹੋਵੇ ਤੇ ਹਜ਼ੂਰ ਨੇ ਇਸ ਸ਼ਬਦ ਨੂੰ ਅਧਿਆਤਮਕ ਜੀਵਨ ਵੱਲ ਮੋੜਿਆ ਹੈ। ਕਹਿਣ ਲੱਗੇ ਕਿ ਦੇਖ ਭੈਣੇ, ਕਈ ਬਸਤਰ ਇਹੋ ਜਿਹੇ ਹੁੰਦੇ ਹਨ ਜੇ ਤੂੰ ਤਨ 'ਤੇ ਪਾਵੇਂ ਤਾਂ ਪਤੀ ਅੱਤ ਦਾ ਪ੍ਰਸੰਨ ਹੈ ਤੇ ਕਈ ਵਾਰੀ ਇਹੋ ਜਿਹੇ ਮੈਲੇ ਵੇਸ ਪਾ ਬੈਠਦੀ ਹੈਂ ਜਿਹੜਾ ਪਤੀ ਨੂੰ ਲੁਭਾਉਂਦਾ ਨਹੀਂ। ਬਚਨ ਕੀਤੇ ਕਿ ਕੁਝ ਲੋਕ ਅਜਿਹੇ ਹਨ ਜਿਹੜੇ ਚਾਹੁੰਦੇ ਹਨ ਕਿ ਪਿਆਰਾ ਪ੍ਰਮਾਤਮਾ ਪਤੀ ਸਾਡੇ ਨਾਲ ਰਹੇ। ਉਹ ਉਹੋ ਜਿਹੇ ਬਸਤਰ ਹੀ ਪਾਉਂਦੇ ਹਨ ਜਿਹੜੇ ਪਤੀ ਨੂੰ ਭਾਅ ਜਾਣ। ਹੇ ਧੰਨ ਗੁਰੂ ਨਾਨਕ ਜੀ ! ਉਹ ਬਸਤਰ ਕਿਤੇ ਰੇਸ਼ਮੀ ਹਨ, ਉਹ ਬਸਤਰ ਕਿਤੇ ਸੰਸਾਰ ਦੇ ਕੀਮਤੀ ਹਨ ਜਿਹੜੇ ਤਨ 'ਤੇ ਪਾਏ ਜਾਣ। ਕਹਿਣ ਲੱਗੇ ਨਹੀਂ, ਜਿਨ੍ਹਾਂ ਲੋਕਾਂ ਦੇ ਅੰਦਰ ਦੇ ਚੋਲੇ ਲਾਲਚ, ਤਮਾ, ਤ੍ਰਿਸ਼ਨਾ ਤੇ ਵਿਕਾਰਾਂ ਦੇ ਰੰਗ ਵਿਚ ਰੰਗੇ ਹਨ, ਉਹ ਜਿੰਨੇ ਮਰਜ਼ੀ ਰੌਲਾ ਪਾਈ ਜਾਣ, ਇਹੋ ਜਿਹੇ ਚੋਲਿਆਂ ਨੂੰ, ਇਹੋ ਜਿਹੀ ਬਿਰਤੀ ਨੂੰ, ਇਹੋ ਜਿਹੇ ਸ਼ਿੰਗਾਰ ਨੂੰ ਦੇਖਕੇ ਕਦੀ ਵੀ ਪਤੀ ਉਹਨਾਂ ਦੇ ਹਿਰਦੇ ਦੀ ਸੇਜ 'ਤੇ ਆਏਗਾ ਨਹੀਂ। ਹੇ ਗੁਰੂ ਨਾਨਕ ਸਾਹਿਬ ! ਫਿਰ ਦੱਸੋ ਅੱਜ ਮੱਘਰ ਦੇ ਮਹੀਨੇ ਕਿਹੜੀਆਂ ਭਾਗਾਂ ਵਾਲੀਆਂ ਹਨ ਜਿਨ੍ਹਾਂ ਦੀ ਸ਼ੋਭਾ ਬਿਆਨ ਨਹੀਂ ਹੋ ਸਕਦੀ। ਉਹਨਾਂ ਦੇ ਚੋਲੇ ਕਿਹੋ ਜਿਹੇ ਹਨ? ਕ੍ਰਿਪਾਲੂ ਦਾਤਾ ਜੀ ਨੇ ਅੰਮ੍ਰਿਤ ਬਚਨ ਕੀਤਾ ਹੈ ਕਿ-

*ਇਹੁ ਤਨੁ ਮਾਇਆ ਪਾਹਿਆ ਪਿਆਰੇ ਲੀਤੜਾ ਲਬਿ ਰੰਗਾਏ॥*

ਆਪਣੇ ਅੰਦਰ ਦੇ ਕੱਪੜੇ ਨੂੰ ਲਾਲਚ ਵਿਚ,

*ਮੇਰੈ ਕੰਤ ਨ ਭਾਵੈ ਚੋਲੜਾ ਪਿਆਰੇ ਕਿਉ ਧਨ ਸੇਜੈ ਜਾਏ॥ ੧॥*

ਕਹਿੰਦੇ ਹਨ ਕਿ ਮੇਰੇ ਕੰਤ ਨੂੰ ਤੇਰਾ ਚੋਲਾ ਨਹੀਂ ਚੰਗਾ ਲੱਗਦਾ। ਹੇ ਭੈਣੇ ! ਕਿਵੇਂ ਤੂੰ ਪਿਆਰੇ ਕੰਤ ਦੀ ਸੇਜ ਨੂੰ ਮਾਣ ਸਕੇਂਗੀ? ਇਥੇ ਤਾਂ ਮੱਘਰ ਦੇ ਮਹੀਨੇ ਵਿਚ ਉਹ ਸੁਹਾਗਣਾਂ ਸ਼ੋਭਾ ਵਾਲੀਆਂ ਹਨ ਜਿਹੜੀਆਂ ਆਪਣੇ ਪਤੀ ਦੇ ਕੋਲ ਬੈਠੀਆਂ ਹਨ।

*ਹੰਉ ਕੁਰਬਾਨੈ ਜਾਉ ਮਿਹਰਵਾਨਾ ਹੰਉ ਕੁਰਬਾਨੈ ਜਾਉ॥*
*ਹੰਉ ਕੁਰਬਾਨੈ ਜਾਉ ਤਿਨਾ ਕੈ ਲੈਨਿ ਜੋ ਤੇਰਾ ਨਾਉ॥*

(ਅੰਗ ੭੨੧)

ਇਹ ਹਨ ਕਿ-

*ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ॥*

ਹਜ਼ੂਰ ਕਹਿੰਦੇ ਪਏ ਹਨ ਕਿ ਸਾਰੇ ਜੀਵਾਂ ਉੱਪਰ ਮੇਹਰ ਕਰਨ ਵਾਲਿਆ ! ਮੈਂ ਤੇਰੇ ਤੋਂ ਕੁਰਬਾਨ ਜਾਂਦਾ ਹਾਂ। ਫਿਰ ਅਗਲਾ ਬਚਨ ਕੀਤਾ ਕਿ ਇਕੱਲਾ ਤੇਰੇ ਤੋਂ ਕੁਰਬਾਨ ਨਹੀਂ, ਜਿਹੜੇ ਤੇਰੇ ਰੰਗ ਵਿਚ ਰੱਤੇ ਹੋਏ, ਤੇਰੇ ਨਾਮ ਵਿਚ ਜੁੜੇ ਹੋਏ ਹਨ, ਮੈਂ ਉਹਨਾਂ ਤੋਂ ਵੀ ਕੁਰਬਾਨ ਜਾਂਦਾ ਹਾਂ। ਜਿਹੜੇ ਦੋ-ਚਾਰ ਘੜੀਆਂ ਨਾਮ ਜੱਪਦੇ ਹਨ, ਉਹਨਾਂ ਤੋਂ ਤਾਂ ਜਾਂਦਾ ਹੀ ਜਾਂਦਾ ਹਾਂ ਤੇ ਕ੍ਰਿਪਾ ਕਰੀਂ ਜਿਹੜੇ ਸਦਾ ਲਈ ਤੇਰੇ ਨਾਮ ਵਿਚ ਜੁੜ ਗਏ ਮੇਰੇ ਦਾਤਾ ਜੀ ! ਮੈਂ ਸਦਾ ਉਹਨਾਂ ਤੋਂ ਕੁਰਬਾਨ ਜਾਂਦਾ ਹਾਂ।

*ਲੈਨਿ ਜੋ ਤੇਰਾ ਨਾਉ ਤਿਨਾ ਕੈ ਹੰਉ ਸਦ ਕੁਰਬਾਨੈ ਜਾਉ॥੧॥ਰਹਾਉ॥*

ਹੁਣ ਅੱਗੇ ਦੇਖੀਏ। ਕਿਹੜੇ ਚੋਲੇ, ਕਿਹੜੇ ਕੱਪੜੇ, ਕਿਹੜੇ ਆਭੂਸ਼ਨ, ਕਿਹੜੇ ਗਹਿਣੇ, ਕਿਹੜੇ ਤਨ ਦੇ ਕੀਤੇ ਹੋਏ ਸ਼ਿੰਗਾਰ ਭਾਉਂਦੇ ਹਨ ਮੇਰੇ ਮਾਲਕ ਨੂੰ? ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਹੇ ਜਗਿਆਸੂ ! ਜੇ ਤੂੰ ਚਾਹੁੰਦਾ ਹੈਂ ਕਿ ਤੂੰ ਪਿਆਰੇ ਪਤੀ ਦੀ ਖ਼ੁਸ਼ੀ ਲੈਣੀ ਹੈ ਤਾਂ ਇਕ ਗੱਲ ਚੇਤੇ ਰੱਖੀਂ ਕਿ ਖਸਮ ਦੀ ਰਜ਼ਾ ਵਰਗਾ ਸ਼ਿੰਗਾਰ ਕੋਈ ਨਹੀਂ। ਪਿਆਰਿਉ ! ਇਸਨੂੰ ਦੁਨਿਆਵੀ ਪੱਖਾਂ ਵਿਚ ਨਾ ਲਿਜਾਇਆ ਜੇ। ਜੋ ਪ੍ਰਮਾਤਮਾ ਕਰਦਾ ਹੈ, ਜੋ ਪਤੀ ਦੀ ਹਰ ਗੱਲ ਨੂੰ ਭਲਾ ਜਾਣ ਲਏ, ਵਾਹਿਗੁਰੂ ਜੀ ਦੇ ਕੀਤੇ ਹੋਏ ਬਚਨ ਨੂੰ ਸਤਿ ਕਰਕੇ ਮੰਨ ਲਵੇ, ਭਲਾ ਕਹਿਣ ਵਾਲਾ, ਸਤਿ ਕਹਿਣ ਵਾਲਾ ਹੁਕਮੀ ਬੰਦਾ ਇਸ ਤੋਂ ਵੱਡਾ ਹੋਰ ਸ਼ਿੰਗਾਰ ਦੁਨੀਆਂ 'ਤੇ ਨਹੀਂ।

ਮੈਂ ਇਕ ਅਰਜ਼ ਕਰਨੀ ਚਾਹੁੰਦਾ ਹਾਂ। ਮੈਂ ਇਕ ਦਿਨ ਇਕ ਬਚਨ ਪੜ੍ਹ ਰਿਹਾ ਸੀ ਜਿਸ ਵਿਚ ਹਿੰਦੀ ਦੇ ਇਕ ਵਿਦਵਾਨ ਨੇ ਬੜੀ ਸੋਹਣੀ ਇਕ ਘਟਨਾ ਦਿੱਤੀ ਹੈ ਤੇ ਇਸ ਸ਼ਬਦ ਨੂੰ ਸਮਝਣਾ ਹੈ ਇਸ ਗੱਲ ਤੋਂ ਕਿ ਜੇ ਪਤੀ ਝਿੜਕਦਾ ਹੈ ਤਾਂ ਵੀ ਖ਼ੁਸ਼ੀ ਹੈ। ਘੱਟੋ-ਘੱਟ ਘਰ ਬੈਠਿਆਂ ਉਸਦੀ ਝਿੜਕ ਵੀ ਸਾਡੇ ਲਈ ਸ਼ਿੰਗਾਰ ਹੈ। ਕਹਿੰਦੇ ਹਨ, ਇਕ ਸਖੀ ਦੂਜੀ ਸਖੀ ਕੋਲ ਗਈ ਹੈ। ਉਸਨੇ ਦੇਖਿਆ ਕਿ ਉਹ ਉਦਾਸ ਮੰਜੀ ਉੱਪਰ ਬੈਠੀ ਹੈ। ਜਦੋਂ ਉਸਨੇ ਆ ਕੇ ਬੁਲਾਇਆ ਤੇ ਪੁੱਛਿਆ ਕਿ ਤੇਰੀ ਉਦਾਸੀ ਦਾ ਕਾਰਨ ਕੀ ਹੈ? ਤਾਂ ਉਸਨੇ ਅੱਗੋਂ ਉੱਤਰ ਦਿੱਤਾ- ਹੇ ਭੈਣੇ ! ਮੇਰੇ ਪਤੀ ਨੇ ਆਪਣੇ ਹੱਥ ਨਾਲ ਮੇਰੇ ਉੱਤੇ ਵਾਰ ਕੀਤਾ। ਅੱਖਾਂ ਵਿਚੋਂ ਇੰਨਾ ਪਾਣੀ ਸਿੰਮਿਆ ਕਿ ਨਾਭੀ ਤੱਕ ਮੇਰੇ ਸਾਰੇ ਕੱਪੜੇ ਅੱਥਰੂਆਂ ਨਾਲ ਭਿੱਜ ਗਏ। ਕੰਨਾਂ ਵਿਚ ਮੁਰਕੀਆਂ ਪਾਈਆਂ, ਕੰਨਾਂ ਦੇ ਵਿਚ ਨੱਥ ਪਾਈ, ਗਹਿਣੇ ਪਾਏ ਸਨ ਪਰ ਪਤਾ ਨਹੀਂ ਅੱਜ ਕਿਹੋ ਜਿਹਾ ਗ਼ੁੱਸਾ ਚੜ੍ਹਿਆ ਕਿ ਆਇਆ, ਆਉਂਦਿਆਂ ਸਾਰ ਮੇਰੇ ਨੱਕ ਦੀ ਨੱਥ ਪੁੱਟ ਕੇ ਪਰ੍ਹਾਂ ਮਾਰੀ, ਕੰਨ ਦੇ ਵਾਲੇ ਲਾਹ ਕੇ ਪਰ੍ਹਾਂ ਮਾਰੇ, ਹੱਥ ਦੀਆਂ ਚੂੜੀਆਂ ਲਾਹ ਕੇ ਪਰ੍ਹਾਂ ਮਾਰੀਆਂ, ਭੈਣੇ ! ਮੈਂ ਤਾਂ ਉਦਾਸ ਬੈਠੀ ਹਾਂ। ਅੱਜ ਮੇਰੇ ਕੰਨ ਵੀ ਉਸਨੇ ਵੱਖਰੇ ਕਰ ਦਿੱਤੇ ਗਹਿਣਿਆਂ ਤੋਂ ਤੇ ਅੱਗੋਂ ਬੜਾ ਸੋਹਣਾ ਸਖੀ ਨੇ ਉੱਤਰ ਦਿੱਤਾ ਤੇ ਕਹਿਣ ਲੱਗੀ ਕਿ ਪਤੀ



ਤੇਰਾ ਕਿਤੇ ਦੂਰ ਤਾਂ ਨਹੀਂ ਗਿਆ? ਕਹਿਣ ਲੱਗੀ ਨਹੀਂ, ਮੇਰਾ ਪਤੀ ਘਰ ਹੈ। ਕਹਿਣ ਲੱਗੀ ਕਿ ਭੈਣੇ, ਇਹ ਗਹਿਣੇ ਚਲੇ ਗਏ, ਕੋਈ ਗੱਲ ਨਹੀਂ, ਪਰ ਚੇਤੇ ਰੱਖੀਂ, ਅੱਖਾਂ ਵਿਚੋਂ ਅੱਥਰੂ ਨਿਕਲ ਆਏ ਤਾਂ ਘਬਰਾ ਨਾ। ਇੰਨਾ ਕੁਝ ਹੋ ਗਿਆ ਪਰ ਜੇ ਪਤੀ ਘਰ ਵਿਚ ਬੈਠਾ ਹੋਵੇ ਤਾਂ ਇਸਦੇ ਵਰਗਾ ਹੋਰ ਕੋਈ ਸੁੱਖ ਨਹੀਂ। ਇਸਦਾ ਮਤਲਬ ਕਿ ਸਭ ਤੋਂ ਵੱਡੀ ਸ਼ੋਭਾ ਹੈ ਜੇ ਸਾਈਂ ਘਰ ਵਿਚ ਹੈ। ਪਰ ਇਸਦੇ ਅਰਥ ਇਹ ਨਾ ਕਰ ਲੈਣਾ ਕਿ ਸ਼ਾਇਦ ਪਤੀ ਪਤਨੀ ਉੱਤੇ ਹੱਥ ਚੁੱਕੇ ਤਾਂ ਭਾਈ ਸਾਹਿਬ ਇਸ ਗੱਲ ਨੂੰ ਲੋਕਾਂ ਵਿਚ ਸਹੀ ਦਸ ਰਹੇ ਸਨ, ਨਹੀਂ। ਸਿਰਫ਼ ਮੈਂ ਨੁਕਤਾ ਆਪ ਨਾਲ ਸਾਂਝਾ ਕੀਤਾ ਹੈ। ਗੁਰੂ ਨਾਨਕ ਕਹਿਣ ਲੱਗੇ ਕਿ ਪਿਆਰੇ, ਜੇ ਤੂੰ ਪਤੀ ਨੂੰ ਭਾਉਣਾ ਹੈ-

*ਕਾਇਆ ਰੰਙਣਿ ਜੇ ਥੀਐ ਪਿਆਰੇ ਪਾਈਐ ਨਾਉ ਮਜੀਠ॥*
*ਰੰਙਣ ਵਾਲਾ ਜੇ ਰੰਙੈ ਸਾਹਿਬੁ ਐਸਾ ਰੰਗੁ ਨ ਡੀਠ॥ ੨॥*
*ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ॥*
*ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ॥ ੩॥*
*ਆਪੇ ਸਾਜੇ ਆਪੇ ਰੰਗੇ ਆਪੇ ਨਦਰਿ ਕਰੇਇ॥*
*ਨਾਨਕ ਕਾਮਣਿ ਕੰਤੈ ਭਾਵੈ ਆਪੇ ਹੀ ਰਾਵੇਇ॥*

(ਅੰਗ ੭੨੨)

ਗੁਰਮੁਖੋ ! ਜੇ ਵਾਹਿਗੁਰੂ ਪਤੀ ਘਰ ਆ ਜਾਏ ਤਾਂ ਇਸ ਤੋਂ ਵੱਡਾ ਸੁੱਖ ਹੋਰ ਕੀ ਹੈ। ਗੁਰੂ ਸਾਹਿਬ ਜੀ ਦੇ ਦੋ ਸ਼ਬਦ ਹਨ। ਇਕ ਬਚਨ ਅਸੀਂ ਪੜ੍ਹਦੇ ਹਾਂ-

*ਲਾਲਨੁ ਰਾਵਿਆ ਕਵਨ ਗਤੀ ਰੀ॥*

ਹੇ ਭੈਣੇ ! ਮੱਘਰ ਦਾ ਮਹੀਨਾ ਚੜ੍ਹਿਆ, ਤੇਰੀ ਸ਼ੋਭਾ ਬਿਆਨ ਨਹੀਂ ਕੀਤੀ ਜਾ ਸਕਦੀ। ਸਾਨੂੰ ਇਕ ਕ੍ਰਿਪਾ ਕਰਕੇ ਦੱਸ ਦੇ ਤੂੰ ਕਿ ਪਿਆਰੇ ਸਾਈਂ ਨੂੰ ਕਿਵੇਂ ਪਾ ਲਿਆ।

*ਲਾਲਨੁ ਰਾਵਿਆ ਕਵਨ ਗਤੀ ਰੀ॥*
*ਸਖੀ ਬਤਾਵਹੁ ਮੁਝਹਿ ਮਤੀ ਜੀ॥ ੧॥*
*ਸੂਹਬ ਸੂਹਬ ਸੂਹਵੀ॥*
*ਅਪਨੇ ਪ੍ਰੀਤਮ ਕੈ ਰੰਗਿ ਰਤੀ॥ ੧॥ ਰਹਾਉ॥*

(ਅੰਗ ੭੩੯)

ਆਪਣੇ ਪਿਆਰੇ ਦੇ ਰੰਗ ਵਿਚ ਰੱਤੀਏ ! ਆਪਣੇ ਪਿਆਰੇ ਦੇ ਗੁਣਾਂ ਵਿਚ ਦਿਨ ਰਾਤ ਖ਼ੁਮਾਰੀ ਵਿਚ ਰਹਿਣ ਵਾਲੀ ਜੀਵ-ਇਸਤਰੀਏ ! ਮੈਨੂੰ ਇਹ ਦੱਸ ਦੇ ਕਿ ਪਿਆਰੇ ਪਤੀ ਨੂੰ ਤੂੰ ਕਿਵੇਂ ਮਾਣਿਆ? ਅਗਲਾ ਬਚਨ ਕੀਤਾ ਕਿ ਭੈਣੇ ਕੁਝ ਬੋਲ ਤਾਂ ਸਹੀ। ਪਿਆਰਿਉ ! ਉਹ ਬੋਲੇਗੀ ਕੀ, ਜਿਸਦੇ ਹਿਰਦੇ ਘਰ ਦੇ ਅੰਦਰ ਪਿਆਰਾ ਪਤੀ ਆ ਕੇ ਬੈਠਾ ਹੋਵੇ।

ਅਸੀਂ ਆਪਣੇ ਪਿਆਰੇ ਗੁਰੂ ਨਾਨਕ ਸਾਹਿਬ ਦਾ ਪੁਰਬ ਮਨਾਉਂਦੇ ਪਏ ਹਾਂ ਤੇ ਅਸੀਂ ਅਰਦਾਸ ਕਰੀਏ ਕਿ ਕ੍ਰਿਪਾ ਕਰੋ, ਇਸ ਹਿਰਦੇ ਵਿਚ ਆ ਕੇ ਨਿਵਾਸ ਬਖ਼ਸ਼ੋ। ਪਿਆਰੇ ਦੀ ਵਰ੍ਹੇ-ਗੰਢ ਕੀ ਸੀ? ਨਨਕਾਣਾ ਸਾਹਿਬ ਦੀ ਧਰਤੀ ਹੈ। ਉਸ ਧਰਤੀ ਉੱਤੇ ਅੱਜ ਅਜੇ ਅੰਮ੍ਰਿਤ ਵੇਲਾ ਹੈ। ਇਕ ਬਿਰਧ ਬਾਬਾ ਉਸਨੇ ਉੱਠ ਕੇ ਇਸ਼ਨਾਨ ਕੀਤਾ ਹੈ। ਬਸਤਰ ਪਾਏ ਤੇ ਤੱਕੀਏ ਦੀ ਢੋਅ ਲਾ ਕੇ ਆਪਣੇ ਆਸਣ ਉੱਪਰ ਬੈਠ ਗਿਆ। ਆਸਣ 'ਤੇ ਬੈਠੇ ਹੋਏ ਦੇ ਦੋਨੋਂ ਨੇਤਰ ਮੁੰਦੇ ਹੋਏ ਹਨ ਤੇ ਆਪਣੇ ਅੰਦਰੇ ਅੰਦਰ ਉਹ ਬਿਰਹਾ ਦੀ ਤਾਂਘ ਲੈ ਕੇ ਕਿਸੇ ਪਿਆਰੇ ਦੇ ਆਉਣ ਦੀ ਇੰਤਜ਼ਾਰ ਵਿਚ ਬੈਠਾ ਹੈ। ਤੱਕੀਏ ਦੀ ਢੋਅ ਲਾਈ, ਉਸਦਾ ਚਿਹਰਾ ਦੱਗ-ਦੱਗ ਕਰਦਾ ਹੈ, ਪਰ ਫਿਰ ਵੀ ਕਦੀ ਕਦੀ ਹੌਕਾ ਲੈਂਦਾ ਹੈ ਤੇ ਅੱਖਾਂ ਦੇ ਵਿਚ ਪਾਣੀ ਸਿੰਮ ਆਉਂਦਾ ਹੈ ਤੇ ਚੁੱਪ ਕਰ ਜਾਂਦਾ ਹੈ। ਕਦੀ ਆਪਣੇ ਨਾਲ ਹੀ ਗੱਲਾਂ ਕਰਕੇ ਕਹਿੰਦਾ ਹੈ - ਵਾਹ ਰੱਬਾ, ਕਿੰਨਾ ਸੋਹਣਾ ਸਮਾਂ ਦਿੱਤਾ ਹੈ। ਇਸ ਨਗਰੀ ਨੂੰ ਮੇਰੇ ਬਾਬੇ ਨਾਨਕ ਨੇ ਭਾਗ ਲਾਏ। ਇਕੱਲੇ ਭਾਗ ਨਹੀਂ ਲਾਏ, ਇਸ ਬੁੱਢੇ ਦੇ ਅੰਦਰ ਨੂੰ ਰੱਬ ਦੀ ਰੂਹਾਨੀਅਤ ਦੀ ਚਿਣਗ ਲਾ ਗਿਆ ਤੇ ਇਹੋ ਜਿਹੀ ਲਾ ਕੇ ਗਿਆ ਕਿ ਦਿਨੋਂ ਦਿਨ ਅੰਦਰ ਦੀ ਬਿਰਹਾ ਦੀ ਅਗਨ ਵੱਧਣ ਲੱਗੀ ਹੈ। ਆਪੇ ਹੀ ਗੱਲਾਂ ਕਰਕੇ ਕਹਿੰਦਾ ਹੈ ਕਿ ਚੱਲ ਕੋਈ ਨਹੀਂ, ਆਖ਼ਿਰ ਪਿਆਰਾ ਕਈ ਸਾਲਾਂ ਦਾ ਗਿਆ ਹੈ, ਕਦੀ ਨਾ ਕਦੀ ਤਾਂ ਫੇਰਾ ਪਾਏਗਾ। ਘੱਟੋ-ਘੱਟ ਇਸ ਸਰੀਰ ਨੂੰ ਤੋਰਨ ਲਈ ਤਾਂ ਆਏਗਾ।

ਪਿਆਰਿਉ ! ਇਹ ਬਿਰਧ ਕੋਈ ਹੋਰ ਨਹੀਂ, ਇਸੇ ਤਲਵੰਡੀ ਦਾ ਮਾਲਕ ਹੈ, ਜਿਸਦਾ ਨਾਮ ਹੈ ਰਾਏ ਬੁਲਾਰ। ਇਹ ਜਨਮ ਸਾਖੀ ਵਿਚ ਬੋਲ ਕੇ ਕਹਿੰਦਾ ਹੈ ਕਿ ਕਾਲੂ ! ਮਤਾਂ ਆਪਣੇ ਪੁੱਤਰ ਨੂੰ ਸੰਸਾਰੀ ਜੀਵ ਜਾਣੀਂ, ਦੇਖੀਂ ਇਹ ਤਾਂ ਖ਼ੁਦਾ ਦਾ ਰੂਪ ਹੈ। ਨਾਲ ਕਹਿੰਦਾ ਹੈ ਕਿ ਦੇਖ ਐਵੇਂ ਮਤਾਂ ਝਿੜਕਦਾ ਰਹੇਂ ਮੇਰੇ ਬਾਬੇ ਨਾਨਕ ਨੂੰ ਤੇ ਬਾਬਾ ਕਾਲੂ ਜੀ ਪੁੱਛਦੇ ਹਨ ਕਿਉਂ? ਤਾਂ ਕਹਿਣ ਲੱਗਾ ਕਿ ਇਹਦੇ ਕਰਕੇ ਤਾਂ ਮੇਰੀ ਤਲਵੰਡੀ ਵੱਸਦੀ ਹੈ। ਇਸ ਦੇ ਕਰਕੇ ਤਾਂ ਮੇਰੇ ਸ਼ਹਿਰ ਨੂੰ ਭਾਗ ਲੱਗੇ ਹਨ। ਇਹ ਰਾਏ ਬੁਲਾਰ ਤੱਕੀਏ ਦੀ ਢੋਅ ਲਾ ਕੇ ਬੈਠਾ ਹੈ। ਬੈਠਾ ਹੋਇਆ ਸੱਚ ਦਾ ਪੁੱਤਲਾ ਗੁਰੂ ਨਾਨਕ ਦੇ ਪ੍ਰੇਮ ਵਿਚ ਰੰਗਿਆ ਹੋਇਆ ਹੈ। ਸੂਰਜ ਦੀਆਂ ਕਿਰਨਾਂ ਧਰਤੀ 'ਤੇ ਪਈਆਂ ਤੇ ਇਹ ਬਾਬਾ ਆਪਣੇ ਆਸਣ ਤੋਂ ਉੱਠ ਕੇ ਹੱਥ ਵਿਚ ਡੰਗੋਰੀ ਫੜ ਕੇ ਬਾਹਰ ਨਿਕਲਿਆ। ਅੱਜ ਠੰਢੀ ਠੰਢੀ ਰੁੱਤ ਤੇ ਕੱਤੇ ਦਾ ਮਹੀਨਾ ਪਿਆ ਚੱਲਦਾ ਸੀ। ਬਾਹਰ ਨਿਕਲਿਆ ਤੇ ਉਸਦੇ ਮੂੰਹ ਉੱਪਰ ਸੂਰਜ ਦੀਆਂ ਕਿਰਨਾਂ ਪਈਆਂ। ਅਸਲ ਵਿਚ ਕਰੋੜਾਂ ਸੂਰਜਾਂ ਦਾ ਚਾਨਣ ਤਾਂ ਬਾਬਾ ਅੰਦਰ ਬਖ਼ਸ਼ ਗਿਆ ਸੀ ਤੇ ਜਦੋਂ ਬਾਹਰ ਦੇ ਸੂਰਜ ਦੀ ਕਿਰਨ ਇਸ ਦੇ ਚਿਹਰੇ 'ਤੇ ਪਈ ਤਾਂ ਮਾਨੋ ਉਹ ਚਮਕ ਚਿਹਰੇ ਵਿਚੋਂ ਨਿਕਲੀ ਜਿਵੇਂ ਇਕ ਸਾਫ਼ ਸ਼ੀਸ਼ੇ ਵਿਚੋਂ ਸੂਰਜ ਦੇ ਪ੍ਰਤੀਬਿੰਬ ਦੀ ਚਮਕ ਪੈਂਦੀ ਹੈ। ਨੌਕਰ ਆਏ, ਰਾਏ ਬੁਲਾਰ ਦੇ ਸਾਹਮਣੇ ਆ ਕੇ ਝੁਕੇ ਤਾਂ ਧੀਮੀ ਆਵਾਜ਼ ਵਿਚ ਕਹਿਣ ਲੱਗਾ ਕਿ ਬਾਬੇ ਕਾਲੂ ਦੇ ਘਰ ਜਾਉ। ਉਸਨੂੰ ਮੇਰੇ ਕੋਲ ਬੁਲਾ ਕੇ ਲਿਆਉ। ਨੌਕਰ ਗਿਆ। ਮਹਿਤਾ ਕਾਲੂ ਜੀ ਨੂੰ ਬੁਲਾ ਕੇ ਲਿਆਇਆ ਤੇ ਰਾਏ ਬੁਲਾਰ ਨੇ ਸੋਟੀ ਹੱਥ ਵਿਚ ਫੜੀ ਤੇ ਉਸਦਾ ਸਹਾਰਾ ਲੈ ਕੇ



ਖਲੋਤਾ ਹੈ ਤੇ ਆਉਂਦਿਆਂ ਸਾਰ ਬਾਬੇ ਕਾਲੂ ਨੂੰ ਦੇਖ ਕੇ ਪਤਾ ਨਹੀਂ ਅੱਜ ਇਸ ਬਿਰਧ ਦਾ ਮਨ ਕਿੱਥੇ ਵਹਿ ਤੁਰਿਆ ਤੇ ਇਕੋ ਦੱਮ ਬਾਬੇ ਕਾਲੂ ਨੂੰ ਦੇਖਕੇ ਸੀਸ ਝੁਕਾ ਦਿੱਤਾ ਅਤੇ ਕਹਿਣ ਲੱਗਾ, ਮੇਰੇ ਸਾਈਂ ਦੇ ਬਾਪੂ, ਤੂੰ ਕ੍ਰਿਪਾ ਕਰਕੇ ਦੱਸ, ਕਿਤੇ ਕੋਈ ਖ਼ਬਰ ਆਈ ਹੈ ਮੇਰੇ ਪਿਆਰੇ ਦੇ ਵਾਪਿਸ ਆਉਣ ਦੀ?

ਅੱਜ ਬਾਬਾ ਕਾਲੂ ਜੀ ਬਿਰਧ ਹੋ ਚੁੱਕੇ ਸਨ। ਰਾਏ ਬੁਲਾਰ ਦੀ ਦਸ਼ਾ ਦੇਖਕੇ ਨੇਤਰ ਸਿਹਜਲ ਕਰਕੇ ਕਹਿਣ ਲੱਗੇ- ਰਾਏ ਜੀ ! ਖ਼ਬਰ ਤਾਂ ਨਹੀਂ ਸੁਣੀ, ਪਰ ਪਤਾ ਨਹੀਂ ਅੱਗੇ ਹੱਥ ਚੁੱਕਦਾ ਰਿਹਾ। ਅੱਗੇ ਪੈਸਿਆਂ ਦੀਆਂ ਗਿਣਤੀਆਂ-ਮਿਣਤੀਆਂ ਹੀ ਕਰਦਾ ਰਿਹਾ। ਅੱਜ ਕਈ ਦਿਨ ਹੋ ਗਏ ਅੰਦਰੋਂ ਇਕ ਨਵੀਂ ਜਿਹੀ ਚੀਜ਼ ਪੈਦਾ ਹੋ ਗਈ ਹੈ। ਹੁਣ ਪੁੱਤਰ ਮੋਹ ਨਹੀਂ। ਮਨ ਕਹਿੰਦਾ ਹੈ ਕਿ ਆਖ਼ਿਰ ਕਿਹੜਾ ਖ਼ਜ਼ਾਨਾ ਉਸ ਦੇ ਕੋਲ ਹੈ ਜਿਸ ਖ਼ਜ਼ਾਨੇ ਦਾ ਕਿਣਕਾ ਕਿਣਕਾ ਜਿਨ੍ਹਾਂ ਨੂੰ ਦਿੱਤਾ, ਉਹਨਾਂ ਦੇ ਧਰਤੀ 'ਤੇ ਪੈਰ ਨਹੀਂ ਲੱਗਦੇ, ਆਤਮਕ ਮੰਡਲਾਂ ਵਿਚ ਘੁੰਮਦੇ ਪਏ ਹਨ। ਕਹਿਣ ਲੱਗੇ ਅਜੇ ਆਇਆ ਨਹੀਂ।

ਰਾਏ ਬੁਲਾਰ ਨੇ ਸੁਣਿਆ ਤੇ ਚੁੱਪ ਕਰਕੇ ਬੁੱਲ੍ਹ ਮੀਟ ਲਏ ਤੇ ਜਿਵੇਂ ਕੋਈ ਬੱਚਾ ਰੋਂਦਾ ਹੈ, ਖ਼ਾਮੋਸ਼ ਹੋ ਗਿਆ। ਕਹਿਣ ਲੱਗਾ, ਚੰਗਾ ਖ਼ੁਦਾ, ਤੇਰੀ ਰਜ਼ਾ ਵਿਚ ਹੀ ਸੁੱਖ ਹੈ ਪਰ ਤੁਸੀਂ ਤਾਂ ਤੁਰਨ ਲੱਗਿਆਂ ਇਹ ਗੱਲ ਕਹੀ ਸੀ ਕਿ ਰਾਏ ਜੀ, ਜਦੋਂ ਆਪਣੀ ਸ਼ਕਤੀ ਕੰਮ ਨਾ ਕਰੇ ਉਦੋਂ ਅਰਦਾਸ ਕਰਿਉ, ਮੈਂ ਜ਼ਰੂਰ ਤੁਹਾਡੇ ਕੋਲ ਆਵਾਂਗਾ। ਹੇ ਮੇਰੇ ਮੁਰਸ਼ਦ ! ਮੇਰੀ ਇਕ ਅਰਦਾਸ ਹੈ, ਇਸ ਬੁੱਢੇ ਦੇ ਪਿੰਜਰ ਵਿਚੋਂ ਪ੍ਰਾਣ ਨਿਕਲਣ ਤੋਂ ਪਹਿਲਾਂ ਪਹਿਲਾਂ ਜਗਤ-ਫੇਰੀ ਪਾ ਕੇ ਤਾਰਨ ਵਾਲਿਆ ! ਪਾ ਤਲਵੰਡੀ ਦੀ ਫੇਰੀ ਤੇ ਇਸ ਬੁੱਢੇ ਦੇ ਜੀਵਨ ਦਾ ਬੇੜਾ ਕਿਸੇ ਪਾਸੇ ਲਾ ਦੇ।

ਪਿਆਰਿਉ ! ਕੇਵਲ ਅਰਦਾਸ ਕੀਤੀ। ਆਪਣੇ ਅੰਦਰ ਨੂੰ ਟਿਕਾਉ। ਅੱਜ ਇਹ ਘਰੋਂ ਨਿਕਲਿਆ, ਨੌਕਰ-ਚਾਕਰ ਨਾਲ ਸਨ। ਕਹਿੰਦਾ ਹੈ, ਮੇਰਾ ਅੰਦਰ ਪੁਕਾਰ ਕੇ ਕਹਿੰਦਾ ਹੈ ਕਿ ਰਾਏ, ਤੇਰੇ ਅੰਦਰ ਦਾ ਮਾਲਕ ਆਉਣ ਵਾਲਾ ਹੈ। ਤੂੰ ਜਾ ਉਸ ਪਿੰਡ ਦੀ ਜੂ ਤੋਂ ਬਾਹਰ। ਰਾਏ ਬੁਲਾਰ ਪਿੰਡ ਤੋਂ ਬਾਹਰ ਬ੍ਰਿਛ ਦੇ ਥੱਲੇ ਜਾ ਬੈਠਾ, ਪਰ ਇਸਦਾ ਬੈਠਣਾ ਅੰਦਰ ਦੇ ਰੰਗ ਵਿਚ ਹੈ। ਨੇਤਰ ਸੇਜਲ ਸਨ ਪਰ ਅੰਦਰ ਗੁਰੂ ਨਾਨਕ ਸਾਹਿਬ ਦਾ ਸ਼ਬਦ ਪਿਆ ਚੱਲਦਾ ਹੈ। ਅੰਦਰ ਪਿਆਰੇ ਨੂੰ ਉਡੀਕਦਾ ਪਿਆ ਹੈ ਤੇ ਮਾਨੋ ਅਵਾਜ਼ ਪਿਆ ਦਿੰਦਾ ਹੈ-

*ਆਵਹੁ ਸਜਣਾ ਹਉ ਦੇਖਾ ਦਰਸਨੁ ਤੇਰਾ ਰਾਮ॥*

(ਅੰਗ ੭੬੪)

ਮੈਨੂੰ ਕਿਤੇ ਤੇਰੇ ਦਰਸ਼ਨਾਂ ਦੀ ਝਲਕ ਪੈ ਜਾਏ। ਮੈਂ ਆਪਣੇ ਘਰ ਵਿਚ ਖਲੋਤਾ ਹੋਇਆ ਤੇਰਾ ਇੰਤਜ਼ਾਰ ਕਰ ਰਿਹਾ ਹਾਂ। ਮਾਨੋ ਅੰਦਰ ਦਾ ਬਿਰਹਾ ਇਹ ਸੀ ਕਿ ਜਿਸਨੂੰ ਗੁਰੂ ਅਰਜਨ ਸਾਹਿਬ ਨੇ ਕਿਹਾ ਹੈ-

*ਸਾਜਨ ਦੇਸਿ ਵਿਦੇਸੀਅੜੇ ਸਾਨੇਹੜੇ ਦੇਦੀ॥*
*ਸਾਰਿ ਸਮਾਲੇ ਤਿਨ ਸਜਣਾ ਮੁੰਧ ਨੈਣ ਭਰੇਦੀ॥*
*ਮੁੰਧ ਨੈਣ ਭਰੇਦੀ ਗੁਣ ਸਾਰੇਦੀ ਕਿਉ ਪ੍ਰਭ ਮਿਲਾ ਪਿਆਰੇ॥*
*ਮਾਰਗੁ ਪੰਥੁ ਨ ਜਾਣਉ ਵਿਖੜਾ ਕਿਉ ਪਾਈਐ ਪਿਰੁ ਪਾਰੇ॥*

(ਅੰਗ ੧੧੧੧)

ਕ੍ਰਿਪਾ ਕਰ, ਤੂੰ ਦਰਸ਼ਨ ਦੇ। ਰਾਏ ਬੁਲਾਰ ਬੈਠਾ ਹੈ ਤੇ ਪਿਤਾ ਕਾਲੂ ਜੀ ਇਸਦੇ ਕੋਲ ਟਿਕੇ ਹਨ, ਪਰ ਉਹ ਬੈਠਣਾ ਦੁਨੀਆਂਦਾਰਾਂ ਵਾਲਾ ਨਹੀਂ। ਉਹ ਬੈਠਣਾ ਹੈ ਜਿਸਦੇ ਵਿਚ ਪਿਆਰੇ ਦੀ ਯਾਦ, ਪਿਆਰੇ ਦਾ ਰੱਸ ਹੈ। ਇੰਨੀ ਦੇਰ ਨੂੰ ਸਾਹਮਣਿਉਂ ਇਕ ਘੋੜ ਸਵਾਰ ਆਇਆ ਹੈ। ਜਦੋਂ ਉਹ ਨੇੜੇ ਆਇਆ ਤਾਂ ਉਸ ਘੋੜੇ ਦੇ ਪਿੱਛੇ ਇਕ ਰੇੜੂ ਹੈ। ਰਾਏ ਬੁਲਾਰ ਨੇ ਦੇਖਿਆ ਕਿ ਘੋੜੇ 'ਤੇ ਇਕ ਸਵਾਰ ਹੈ ਤੇ ਪਿੱਛੇ ਕੋਈ ਰੇੜੂ ਆ ਰਿਹਾ ਹੈ ਤੇ ਇਕੋ ਦੱਮ ਸੋਟੀ ਦਾ ਆਸਰਾ ਲੈ ਕੇ ਉੱਠ ਖਲੋਤਾ ਤੇ ਆਪਣੇ ਨੌਕਰਾਂ ਨੂੰ ਆਵਾਜ਼ ਦੇ ਕੇ ਕਹਿੰਦਾ ਹੈ ਕਿ ਘੋੜੇ ਉੱਤੇ ਕੌਣ ਚੜ੍ਹਿਆ ਆ ਰਿਹਾ ਹੈ? ਜਦੋਂ ਉਹ ਘੋੜੇ 'ਤੇ ਚੜ੍ਹਿਆ ਹੋਇਆ ਨੇੜੇ ਆਇਆ ਤਾਂ ਉਹ ਹੋਰ ਕੋਈ ਨਹੀਂ, ਉਹ ਹੈ ਮੇਰੇ ਧੰਨ ਗੁਰੂ ਨਾਨਕ ਸੱਚੇ ਪਾਤਿਸ਼ਾਹ ਦੀ ਭੈਣ ਬੇਬੇ ਨਾਨਕੀ ਦੇ ਸਿਰ ਦੇ ਸਾਈਂ ਭਾਈ ਜੈ ਰਾਮ ਜੀ। ਘੋੜੇ ਤੋਂ ਉਤਰੇ। ਰਾਏ ਬੁਲਾਰ ਨੇ ਦੇਖਿਆ। ਵੱਡੇ ਹੋਣ ਦੇ ਨਾਤੇ ਅਦਬ ਕੀਤਾ ਤੇ ਇੰਨੀ ਦੇਰ ਨੂੰ ਜਦੋਂ ਰੇੜੂ ਕੋਲ ਆ ਰੁੱਕਿਆ ਤੇ ਇਸਦੇ ਵਿਚੋਂ ਬੇਬੇ ਨਾਨਕੀ ਨਿਕਲੀ, ਜਿਸਨੇ ਧੰਨ ਗੁਰੂ ਨਾਨਕ ਸਾਹਿਬ ਨੂੰ ਸਭ ਤੋਂ ਪਹਿਲਾਂ ਪਹਿਚਾਣ ਲਿਆ ਸੀ। ਪੰਜ ਸਾਲ ਵੱਡੀ ਹੈ ਵੀਰ ਤੋਂ, ਪਰ ਅੰਦਰ ਨੇ ਪਹਿਚਾਣ ਲਿਆ। ਰਾਏ ਬੁਲਾਰ ਨੇ ਸਿਰ 'ਤੇ ਪਿਆਰ ਦਿੱਤਾ ਤੇ ਨਾਲ ਹੀ ਪੁੱਛ ਲਿਆ ਬੇਟਾ ! ਸਾਡੇ ਸਾਈਂ ਦੀ ਕਿਤੇ ਆਉਣ ਦੀ ਖ਼ਬਰ ਤੂੰ ਸੁਣੀ ਹੈ ? ਉਥੇ ਭਾਈ ਵੀਰ ਸਿੰਘ ਲਿਖਦੇ ਹਨ ਕਿ ਬੇਬੇ ਨਾਨਕੀ ਅੱਖਾਂ ਭਰ ਕੇ ਕਹਿਣ ਲੱਗੀ, ਖ਼ਬਰ ਤਾਂ ਕੋਈ ਨਹੀਂ ਸੁਣੀ, ਪਰ ਜਦੋਂ ਬੈਠਦੀ ਸਾਂ ਤਾਂ ਮੇਰਾ ਅੰਦਰ ਕਹਿ ਰਿਹਾ ਸੀ ਕਿ ਚੱਲ ਨਾਨਕੀ, ਅੱਜ ਤੇਰੇ ਗੁਰੂ ਦਾ ਪੁਰਬ ਆਉਣ ਵਾਲਾ ਹੈ ਤੇ ਮਾਨੋ ਮੈਨੂੰ ਤਲਵੰਡੀ ਅਵਾਜ਼ਾਂ ਪਈ ਮਾਰਦੀ ਸੀ। ਬਸ ਅੰਦਰ ਦੀ ਖਿੱਚ ਨੂੰ ਲੈ ਕੇ ਆਈ ਹਾਂ। ਮੈਂ ਸਮਝਦੀ ਸੀ ਕਿ ਆਏ ਹੋਣਗੇ, ਪਰ ਹਾਏ ! ਅਜੇ ਵੀ ਪਿਆਰਾ ਆਇਆ ਨਹੀਂ। ਰਾਏ ਬੁਲਾਰ ਨੇ ਅੱਗੋਂ ਕਿਹਾ ਕਿ ਬੱਚੀਏ ! ਤੇਰੇ 'ਤੇ ਤਾਂ ਰਹਿਮਤਾਂ ਹਨ। ਚੱਲ, ਨਹੀਂ ਜੇ ਪਿਆਰਾ ਆਇਆ ਤਾਂ ਦੇਖ ਇਸ ਬ੍ਰਿਛ ਦੇ ਥੱਲੇ ਆਪਣੀਆਂ ਮਿੱਠੀਆਂ ਯਾਦਾਂ ਤਾਂ ਭੇਜਦਾ ਪਿਆ ਹੈ।

*ਮੰਘਿਰਿ ਮਾਹਿ ਸੁਹੰਦੀਆ ਹਰਿ ਪਿਰ ਸੰਗਿ ਬੈਠੜੀਆਹ॥*

ਰਾਏ ਬੁਲਾਰ ਨੇ ਕਿਹਾ ਬੇਟਾ ! ਪਿਆਰੇ ਦੀ ਮਿੱਠੀ ਯਾਦ, ਉਸਦਾ ਪਿਆਰ, ਉਸਦੀ ਠੰਢਕ ਆ ਗਈ। ਤਿੰਨੇ ਚਾਰੇ ਇਥੇ ਬੈਠ ਗਏ। ਕਿਹੋ ਜਿਹੀ ਅੰਦਰ ਦੀ ਖੇਡ ਹੋਵੇਗੀ। ਗੁਰੂ ਗ੍ਰੰਥ ਸਾਹਿਬ ਨੇ ਬਾਣੀ ਵਿਚ ਇਸਦੇ ਲਈ ਇਸ਼ਾਰੇ ਵੀ ਕੀਤੇ ਹਨ। ਕਹਿਣ ਲੱਗੇ-



*ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ॥*
*ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ॥ ੧॥*

(ਅੰਗ ੧੧੮੫)

ਉਸ ਬ੍ਰਿਛ ਥੱਲੇ ਕਿਸੇ ਰੱਸ ਵਿਚ ਮਗਨ ਹੋ ਗਏ। ਬੋਲਦੇ ਨਹੀਂ, ਪਰ ਉਸ ਚੁੱਪ ਦਾ ਰੱਸ ਵੀ ਬੜਾ ਆਨੰਦਮਈ ਸੀ। ਭਵਰਾ ਰੌਲਾ ਪਾਉਂਦਾ ਹੈ, ਪਰ ਜਦੋਂ ਖਿੜੇ ਹੋਏ ਫੁੱਲ ਦੀ ਚੋਟੀ 'ਤੇ ਪਹੁੰਚਦਾ ਹੈ ਤੇ ਰੱਸ ਚੂਸਣ ਲੱਗਦਾ ਹੈ ਤਾਂ ਰੱਸ ਵਿਚ ਮਗਨ ਹੋਏ ਨੂੰ ਗੂੰਜ ਭੁੱਲ ਜਾਂਦੀ ਹੈ। ਪਿਆਰਿਉ ! ਵੈਸੇ ਜਗਿਆਸੂ ਆਤਮਕ ਜੀਵਨ 'ਤੇ ਪੁਕਾਰਦਾ ਹੈ, ਵਾਹਿਗੁਰੂ ਵਾਹਿਗੁਰੂ ਕਹਿੰਦਾ ਹੈ, ਪਰ ਇਕ ਪਰਮ ਅਵਸਥਾ ਅਜਿਹੀ ਆਉਂਦੀ ਹੈ ਜਿੱਥੇ ਆ ਕੇ ਇਸਦੀ ਜ਼ਬਾਨ 'ਤੇ ਸ਼ਬਦ ਖ਼ਤਮ ਹੋ ਜਾਂਦੇ ਹਨ, ਘੰਟਿਆਂ ਬੱਧੀ ਚੌਂਕੜਾ ਮਾਰ ਕੇ ਅੱਖਾਂ ਦਾ ਨੀਰ ਕਹੀ ਜਾਂਦਾ ਹੈ ਕਿ ਚੁੱਪ ਕੇ ਪਿਆਲੇ ਪਿਆ ਪੀਂਦਾ ਹੈ। ਕਿਸੇ ਅੰਦਰ ਦੇ ਸੁੱਖ ਨਾਲ ਜੁੜਿਆ ਹੈ। ਚਾਰੇ ਬੈਠੇ ਤੇ ਰਾਤ ਪਈ, ਘਰਾਂ ਨੂੰ ਤੁਰੇ ਹਨ।

ਪਿਆਰਿਉ ! ਅੱਜ ਦੂਜਾ ਦਿਨ ਆ ਗਿਆ ਹੈ ਤੇ ਰਾਏ ਬੁਲਾਰ ਅੱਜ ਫਿਰ ਉਸੇ ਟਿਕਾਣੇ 'ਤੇ ਆ ਬੈਠਾ ਹੈ ਤੇ ਅੱਜ ਸਾਰਾ ਦਿਨ ਫਿਰ ਉਡੀਕਿਆ। ਅਜੇ ਪਿਆਰਾ ਨਹੀਂ ਆਇਆ ਤੇ ਕਹਿੰਦੇ ਦੁਪਿਹਰ ਢੱਲੀ ਤੇ ਅੱਜ ਇਸਨੂੰ ਕੋਈ ਹੋਰ ਚੀਜ਼ ਨਜ਼ਰ ਆਈ ਹੈ। ਸਾਹਮਣਿਉਂ ਬ੍ਰਿਛ ਥੱਲੇ ਬੈਠੇ ਨੂੰ ਦੋ ਆਦਮੀ ਤੁਰੇ ਆਉਂਦੇ ਹਨ ਤੇ ਆਪਸ ਵਿਚ ਗੱਲਾਂ ਨਹੀਂ ਕਰਦੇ, ਚੁੱਪ ਹਨ। ਜਦੋਂ ਰਾਏ ਜੀ ਨੇ ਦੇਖਿਆ ਕਿ ਇਹ ਆਦਮੀ ਕੌਣ ਹਨ? ਨੇੜੇ ਆਏ ਤਾਂ ਪਹਿਚਾਣਿਆ ਕਿ ਇਹ ਭਾਈ ਮਨਸੁਖ ਤੇ ਭਾਈ ਭਗੀਰਥ ਸਾਹਿਬ ਜੀ ਤੁਰੇ ਆਉਂਦੇ ਹਨ। ਆ ਕੇ ਰਾਏ ਬੁਲਾਰ ਜੀ ਨੂੰ ਮਿਲੇ। ਅਦਬ ਦੇ ਨਾਲ ਉਹਨਾਂ ਦੇ ਸਾਹਮਣੇ ਸੀਸ ਝੁਕਾਇਆ ਤੇ ਆਉਂਦਿਆਂ ਸਾਰ ਸਵਾਲ ਕੀਤਾ ਕਿ ਸਾਡੇ ਦਿਲ ਦਾ ਮਹਿਰਮ ਗੁਰੂ ਨਾਨਕ ਸਾਹਿਬ ਕ੍ਰਿਪਾਲੂ ਪਿਤਾ ਜੀ ਆ ਗਏ ਹਨ? ਰਾਏ ਬੁਲਾਰ ਚੁੱਪ ਸੀ। ਫਿਰ ਉਹਨਾਂ ਪੁੱਛਿਆ, ਰਾਏ ਜੀ, ਕੁਝ ਬੋਲਦੇ ਨਹੀਂ? ਕਹਿਣ ਲੱਗੇ ਬ੍ਰਿਛ ਥੱਲੇ ਬੈਠਾ ਉਡੀਕਦਾ ਪਿਆ ਹਾਂ। ਕੱਲ ਵੀ ਬੈਠਾ ਸੀ, ਪਰ ਸੁਨੇਹੇ ਪਿਆਰੇ ਦੇ ਆਏ ਜਾਂਦੇ ਹਨ ਪਰ ਅਜੇ ਅੱਖਾਂ ਨਾਲ ਦਿੱਸਦਾ ਨਹੀਂ। ਕਹਿਣ ਲੱਗੇ ਕਿ ਸੁਨੇਹੇ ਕੀ? ਕਹਿੰਦੇ ਤੁਸੀਂ ਚੱਲ ਕੇ ਆ ਗਏ ਤੇ ਕੀ ਇਹ ਸੁਨੇਹਾ ਨਹੀਂ। ਰਾਏ ਬੁਲਾਰ ਨੇ ਜਦੋਂ ਇਹ ਸ਼ਬਦ ਕਹੇ ਤੇ ਨਾਲ ਇਹ ਕਿਹਾ ਕਿ ਤੁਹਾਨੂੰ ਪਿਆਰੇ ਦੀ ਖ਼ਬਰ ਨਹੀਂ ਤੇ ਉਸ ਵੇਲੇ ਭਾਈ ਮਨਸੁਖ ਤੇ ਭਾਈ ਭਗੀਰਥ ਇਕੋ ਆਵਾਜ਼ ਵਿਚ ਕਹਿਣ ਲੱਗੇ ਕਿ ਬੈਠੇ ਸਾਂ ਲਾਹੌਰ ਤੇ ਕੰਨਾਂ ਵਿਚ ਆਵਾਜ਼ ਸੁਣਾਈ ਦਿੱਤੀ ਸੀ ਤੇ ਅੰਦਰ ਨੂੰ ਧੂ ਪਈ ਸੀ ਕਿ ਕਿੱਥੇ ਬੈਠੇ ਹੋ? ਪਿਆਰੇ ਦਾ ਪੁਰਬ ਆ ਰਿਹਾ ਹੈ। ਜਾਉ ਪਿਆਰੇ ਦੇ ਘਰ ਜਾ ਕੇ ਉਸ ਦਾ ਪੁਰਬ ਮਨਾਇਆ ਕਰੋ। ਅਸੀਂ ਪੁਰਬ ਮਨਾਉਣ ਲਈ ਆਪਣੇ ਪਿਆਰੇ ਦੀ ਤਲਵੰਡੀ ਆ ਪਹੁੰਚੇ। ਤਿੰਨੇ ਫਿਰ ਬੈਠ ਗਏ ਹਨ।

ਪਿਆਰਿਉ ! ਅਜੇ ਇਹ ਤਿੰਨ ਬੈਠੇ ਹਨ ਕਿ ਇੰਨੀ ਦੇਰ ਨੂੰ ਸ਼ਾਮ ਢੱਲਣ ਤੋਂ ਪਹਿਲਾਂ

ਇਕ ਸਾਦੇ ਜਿਹੇ ਬਸਤਰਾਂ ਵਾਲਾ ਸੱਜਣ ਹੋਰ ਤੁਰਿਆ ਆਉਂਦਾ ਹੈ। ਇਹ ਕੌਣ ਸੀ? ਇਸਦੇ ਮੋਢੇ ਦੇ ਉੱਤੇ ਚਾਦਰ ਸੀ। ਇਸਦੇ ਕੱਪੜੇ ਬਿਲਕੁਲ ਆਮ ਸਾਦ-ਮੁਰਾਦੇ ਹਨ। ਇਹ ਨਾ ਵਾਪਾਰੀ ਸੀ, ਨਾ ਸ਼ਾਹ ਸੀ, ਨਾ ਦੁਨਿਆਵੀ ਧਨਾਢ ਅਮੀਰ-ਵਜ਼ੀਰ ਸੀ। ਇਹ ਕੌਣ ਸੀ? ਲੱਕੜਾਂ ਦੇ ਕਿੱਲੇ ਘੜਨ ਵਾਲਾ, ਮੰਜੀਆਂ ਦੇ ਪਾਵੇ ਬਣਾਉਣ ਵਾਲਾ, ਲੱਕੜਾਂ ਦੇ ਦਰਵਾਜ਼ੇ ਤੇ ਖਿੜਕੀਆਂ ਬਣਾਉਣ ਵਾਲਾ, ਮੋਢੇ 'ਤੇ ਚਾਦਰ ਰੱਖੀ ਪਰ ਅੰਦਰ ਦੇ ਨਾਮ ਦੇ ਖ਼ਜ਼ਾਨੇ ਦਾ ਵਪਾਰੀ ਭਾਈ ਲਾਲੋ ਤਲਵੰਡੀ ਤੁਰਿਆ ਆਉਂਦਾ ਹੈ। ਪਿਆਰੇ ਦਾ ਪੁਰਬ ਆ ਗਿਆ ਹੈ। ਭਾਈ ਲਾਲੋ ਨੇ ਤਿੰਨਾਂ ਨੂੰ ਬ੍ਰਿਛ ਦੇ ਥੱਲੇ ਬੈਠਿਆਂ ਦੇਖਿਆ। ਲਾਲੋ ਨੇ ਦੂਰੋਂ ਜੋੜਾ ਲਾਹਿਆ ਤੇ ਇਹਨਾਂ ਦੇ ਚਰਨਾਂ ਵਿਚ ਆ ਕੇ ਝੁਕਿਆ। ਕਿਉਂਕਿ ਉਸ ਵੇਲੇ ਪੈਰੀਂ ਪਵਣਾ ਜਗ ਵਰਤਾਇਆ ਸੀ। ਉਹਨਾਂ ਨੇ ਪੁੱਛਿਆ ਕਿ ਪਿਆਰਾ ਜੀ ਆਏ? ਆਵਾਜ਼ ਮਿਲੀ, ਨਹੀਂ। ਕਹਿਣ ਲੱਗੇ ਤੂੰ ਤਲਵੰਡੀ ਵਿਚ ਕਿਵੇਂ ਆਇਆ? ਕਹਿੰਦਾ ਹੈ ਕਿ ਰਾਤ ਸੁੱਤਾ ਸਾਂ ਤੇ ਰਾਤ ਸੁਪਨੇ ਵਿਚ ਝਲਕਾਂ ਮਾਰੀਆਂ ਤੇ ਨਾਲ ਇਸ਼ਾਰੇ ਕਰਕੇ ਕਿਹਾ, ਲਾਲੋ, ਆ ਜਾਉ। ਮੈਂ ਐਤਕੀਂ ਆਪਣੇ ਘਰ ਚੱਲਿਆ ਹਾਂ, ਵਰ੍ਹੇਗੰਢ ਆਉਂਦੀ ਪਈ ਹੈ। ਸਾਰੇ ਮੇਰੇ ਘਰ ਵਿਚ ਇਕੱਠੇ ਹੋਵਾਂਗੇ।

ਗੁਰਮੁਖੋ ! ਜਿਹੜੇ ਰੱਬ ਵਾਲੇ ਪਾਸੇ ਤੁਰੇ ਹਨ, ਮੈਂ ਫਿਰ ਬੇਨਤੀ ਕਰਾਂ, ਜਿਸ ਦਿਨ ਪਿਆਰੇ ਦਾ ਸੁਪਨਾ, ਪਿਆਰੇ ਦੇ ਪਿਆਰਿਆਂ ਦਾ ਸੁਪਨਾ, ਪਿਆਰੇ ਦੇ ਗੀਤ ਗਾਉਣ ਵਾਲਿਆਂ ਦਾ ਸੁਪਨਾ, ਕਿਤੇ ਪਿਆਰੇ ਦੀ ਝਲਕ ਪੈ ਜਾਏ ਤਾਂ ਕਿੰਨੀ ਖ਼ੁਸ਼-ਨਸੀਬੀ ਉਸ ਨੀਂਦ ਵਿਚ ਹੋਵੇਗੀ। ਬਾਬੇ ਨਾਨਕ ਨੇ ਇਕ ਬਚਨ ਕਿਹਾ ਸੀ। ਇਕ ਪਾਸੇ ਬਾਣੀ ਵਿਚ ਕਹਿੰਦੇ ਹਨ-

*ਕਬੀਰ ਸੂਤਾ ਕਿਆ ਕਰਹਿ ਉਠਿ ਕਿ ਨ ਜਪਹਿ ਮੁਰਾਰਿ॥*

(ਅੰਗ ੧੩੭੧)

ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ-

*ਜਾਗ ਲੇਹੁ ਰੇ ਮਨਾ ਜਾਗ ਲੇਹੁ ਕਹਾ ਗਾਫਲ ਸੋਇਆ॥*
*ਜੋ ਤਨੁ ਉਪਜਿਆ ਸੰਗ ਹੀ ਸੋ ਭੀ ਸੰਗਿ ਨ ਹੋਇਆ॥*

(ਅੰਗ ੭੨੬)

ਸੱਚੇ ਪਾਤਿਸ਼ਾਹ ਕਹਿੰਦੇ ਹਨ-

*ਸਿਆਮ ਸੁੰਦਰ ਤਜਿ ਨੀਦ ਕਿਉ ਆਈ॥*
*ਮਹਾ ਮੋਹਨੀ ਦੂਤਾ ਲਾਈ॥*

(ਅੰਗ ੭੪੫)

ਪਰ ਦੂਜੇ ਪਾਸੇ ਉਹ ਨੀਂਦ ਜਦੋਂ ਅੱਖਾਂ ਬੰਦ ਹੋਈਆਂ, ਤਾਂ ਪਿਆਰਾ ਇਕੋ ਦੱਮ ਅੰਦਰ



ਆਇਆ ਤੇ ਝਲਕ ਦੇ ਕੇ ਚਲਾ ਗਿਆ। ਲਾਲੋ, ਆ ਤੁਰ ਮੈਂ ਤੈਨੂੰ ਆਪਣੇ ਘਰ ਵਿਚ ਸੱਦਾ ਦੇਣ ਆਇਆ ਹਾਂ। ਜਲਦੀ ਨਾਲ ਮੇਰੇ ਘਰ ਵਿਚ ਆ ਜਾਈਂ। ਉਹ ਕਿਹੋ ਜਿਹਾ ਅੰਦਰ ਦਾ ਰੱਸ ਹੋਵੇਗਾ, ਜਿਸਨੂੰ ਬਾਬੇ ਨਾਨਕ ਨੇ ਕਿਹਾ ਕਿ

*ਮੈ ਰੋਵੰਦੀ ਸਭੁ ਜਗੁ ਰੁਨਾ*

ਮੈਂ ਰੋਈ ਤਾਂ ਸਾਰੀ ਦੁਨੀਆਂ ਮੇਰੇ ਵੈਰਾਗ ਨੂੰ ਦੇਖ ਕੇ ਰੋ ਪਈ।

*ਰੁੰਨੜੇ ਵਣਹੁ ਪੰਖੇਰੂ॥*
*ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ॥*
*ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ॥*
*ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ॥*
*ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ॥*

(ਅੰਗ ੫੫੮)

*ਸੁਪਨੈ ਊਭੀ ਭਈ ਗਹਿਓ ਕੀ ਨ ਅੰਚਲਾ॥*
*ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ॥*

(ਅੰਗ ੧੩੬੨)

ਪਿਆਰੇ ਦੀ ਝਲਕ ਹੀ ਇਹੋ ਜਿਹੀ ਸੀ ਕਿ ਸਭ ਕੁਝ ਭੁੱਲ ਗਿਆ। ਬਸ, ਉਸਦੇ ਦੀਦਾਰ ਹੀ ਮੇਰੇ ਅੰਦਰ ਨੂੰ ਮਸਤ ਕਰ ਗਏ। ਅਸੀਂ ਤਰਲੇ ਲੈਂਦੇ ਹਾਂ ਰੱਬ ਦੇ ਦਰਸ਼ਨ ਹੋਣ ਪਰ ਚੇਤੇ ਰੱਖਿਉ, ਸਾਡੇ ਮਨੁੱਖ ਹੋਣ ਵਿਚ ਇਕ ਬਹੁਤ ਵੱਡਾ ਨੁਕਸ ਹੈ। ਇਸ ਗ਼ਲਤੀ ਨੂੰ ਸਵੀਕਾਰਨਾ ਪਵੇਗਾ। ਰੱਬ ਦੇ ਤਰਲੇ ਕਰ[illegible] ਹਾਂ। ਸਾਨੂੰ ਦੀਦਾਰ ਦੇ ਤੇ ਜਿਸ ਦਿਨ ਕਿਤੇ ਉਹ ਮਨੁੱਖੀ ਰੂਪ ਧਾਰਨ ਕਰਕੇ ਸਾਡੇ ਕੋਲ ਆ ਜਾਏ, ਉਸੇ ਵੇਲੇ ਅਸੀਂ ਭਰਮਾਂ ਵਿਚ ਪੈ ਜਾਂਦੇ ਹਾਂ ਤੇ ਉਸ ਉੱਪਰ ਭਰੋਸਾ ਵੀ ਨਹੀਂ ਕਰਦੇ। ਜਦੋਂ ਬਾਬਾ ਨਾਨਕ ਆਇਆ ਤਾਂ ਲੋਕਾਂ ਨੇ ਸ਼ਬਦ ਦਿੱਤੇ, ਕਹਿਣ ਲੱਗੇ ਭੂਤਨਾ ਹੈ, ਬੇਤਾਲਾ ਹੈ, ਤੀਜਿਆਂ ਨੇ ਕਿਹਾ ਕਿ ਨਹੀਂ, ਇਕ ਭੋਲਾ ਜਿਹਾ ਆਦਮੀ ਹੈ ਤੇ ਜਦੋਂ ਬਾਬਾ ਨਾਨਕ ਬੋਲਿਆ ਤਾਂ ਕਹਿਣ ਲੱਗੇ ਕਿ ਭੂਤਨਾ ਨਹੀਂ, ਬੇਤਾਲਾ ਨਹੀਂ, ਮੈਂ ਆਮ ਆਦਮੀ ਨਹੀਂ, ਮੈਂ ਦੀਵਾਨਾ, ਪਰਵਾਨਾ ਤੇ ਪਿਆਰੇ ਦੇ ਰੱਸ ਵਿਚ ਮਸਤ ਹੋਇਆ ਮਸਤਾਨਾ ਹਾਂ। ਗੁਰਮੁਖੋ ! ਉਹ ਭਾਈ ਲਾਲੋ ਜਿਸਨੂੰ ਇੰਨੀ ਵੱਡੀ ਰਹਿਮਤ ਮਿਲੀ। ਜਿਸਨੂੰ ਗੁਰੂ ਇਕ ਵਾਰੀ ਆਵਾਜ਼ ਮਾਰ ਲਏ ਤੇ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਬਾਣੀ ਵਿਚ ਕਹਿੰਦੇ ਹਨ ਕਿ ਸਮਝੋ ਉਸਦੇ ਭਾਗ ਬੜੇ ਵੱਡੇ ਹਨ। ਹਜ਼ੂਰ ਨੇ ਕਿਹਾ-

*ਮਨੁ ਲੋਚੈ ਹਰਿ ਮਿਲਣ ਕਉ ਕਿਉ ਦਰਸਨੁ ਪਾਈਆ॥*
*ਮੈ ਲਖ ਵਿੜਤੇ ਸਾਹਿਬਾ ਜੇ ਬਿੰਦ ਬੋੁਲਾਈਆ॥*

(ਅੰਗ ੧੦੯੮)

ਪਿਆਰੇ ! ਤੂੰ ਇਕ ਖਿਨ ਮੈਨੂੰ ਬੁਲਾ ਤਾਂ ਸਹੀ, ਤੂੰ ਇਕ ਵਾਰੀ ਮੈਨੂੰ ਪੁਕਾਰ ਲੈ। ਲੋਕ ਸਾਰੀ ਜ਼ਿੰਦਗੀ ਕਮਾਈ ਕਰਕੇ ਕਹਿੰਦੇ ਹਨ ਕਿ ਕਰੋੜਾਂ ਕਮਾਏ, ਮੈਂ ਤਾਂ ਉਦੋਂ ਅਰਬਪਤੀ ਬਣ ਗਿਆ ਜਦੋਂ ਤੂੰ ਆਪਣੀ ਰਸਨਾ ਤੋਂ ਮੈਨੂੰ ਪੁਕਾਰ ਲਿਆ। ਬਾਬੇ ਰਵਿਦਾਸ ਨੇ ਤਾਂ ਤਰਲਾ ਲੈ ਕੇ ਕਿਹਾ ਸੀ-

*ਹਉ ਬਲਿ ਬਲਿ ਜਾਉ ਰਮਈਆ ਕਾਰਨੇ॥*

ਪਰ ਇਕ ਗੱਲ ਮੈਨੂੰ ਦੱਸ ਮਾਲਕਾ

*ਕਾਰਨ ਕਵਨ ਅਬੋਲ॥*

(ਅੰਗ ੬੯੪)

ਤੂੰ ਮੇਰੇ ਨਾਲ ਕਿਉਂ ਨਹੀਂ ਬੋਲਦਾ ਪਿਆ? ਗੁਰੂ ਅਰਜਨ ਸਾਹਿਬ ਕਹਿਣ ਲੱਗੇ-

*ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ॥*
*ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ॥*

(ਅੰਗ ੧੦੯੪)

ਮੇਰੇ ਸੱਜਣ ! ਤੂੰ ਇਕ ਵਾਰੀ ਮੇਰੇ ਨਾਲ ਬੋਲ ਤਾਂ ਸਹੀ, ਮੇਰੇ ਨੇਤਰ ਸਹਿਕਦੇ ਪਏ ਹਨ। ਹੇ ਭਾਈ ਲਾਲੋ ! ਤੇਰੇ ਚਰਨਾਂ ਵਿਚ ਨਮਸਕਾਰ। ਇਥੇ ਤਰਲੇ ਲਏ ਜਾਂਦੇ ਹਨ ਕਿ ਇਕ ਵਾਰੀ ਗੁਰੂ ਨਾਨਕ ਸਾਹਿਬ ਤੁਸੀਂ ਬੋਲੋ ਤਾਂ ਸਹੀ। ਤੇਰੇ ਘਰ ਵਿਚ ਇਕੱਲੇ ਬੋਲੇ ਹੀ ਨਹੀਂ, ਕਈ ਮਹੀਨੇ ਤੇਰੇ ਘਰ ਬੈਠ ਕੇ ਰਬਾਬ ਵਜਾਉਂਦੇ ਰਹੇ ਤੇ ਤੈਨੂੰ ਬਾਣੀ ਵਿਚ ਇਕ ਵਾਰੀ ਨਹੀਂ, ਦੋ ਵਾਰੀ ਨਹੀਂ, ਸੱਤ ਵਾਰੀ ਪੁਕਾਰ ਕੇ ਕਹਿ ਕੇ ਗਏ ਕਿ-

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥*

(ਅੰਗ ੭੨੨)

ਭਾਈ ਮਨਸੁਖ ਤੇ ਭਾਈ ਭਗੀਰਥ ਵੀ ਆ ਗਏ। ਬੇਬੇ ਨਾਨਕੀ ਵੀ ਆ ਗਈ, ਭਾਈ ਜੈ ਰਾਮ ਜੀ ਵੀ ਆ ਗਏ, ਪਰ ਅਜੇ ਉਹ ਨਾ ਆਇਆ ਜਿਸ ਦੇ ਆਉਣ ਦੀ ਇੰਤਜ਼ਾਰ ਵਿਚ ਇਹ ਬੈਠੇ ਹਨ। ਅੱਜ ਸੱਚੇ ਪਾਤਿਸ਼ਾਹ ਨੇ ਮੇਹਰ ਕੀਤੀ ਹੈ। ਪਿਆਰਿਉ ! ਪਿਆਰੇ ਦੀ ਵਰ੍ਹੇ-ਗੰਢ ਦੀ ਸਵੇਰੇ ਅੱਜ ਸਾਰੇ ਕੀਰਤਨ ਵਿਚ ਜੁੜੇ ਹਨ। ਅਵਾਜ਼ਾਂ ਦਿੱਤੀਆਂ ਜਾ ਰਹੀਆਂ ਹਨ ਕਿ ਹੇ ਸਾਈਂ ! ਕ੍ਰਿਪਾ ਕਰ, ਆ ਕੇ ਦਰਸ਼ਨ ਦੀਦਾਰੇ ਦੇ।

*ਸੁਣਿ ਨਾਹ ਪ੍ਰਭੂ ਜੀਉ ਏਕਲੜੀ ਬਨ ਮਾਹੇ॥*

(ਅੰਗ ੨੪੩)

ਆਪਣੇ ਆਪਣੇ ਘਰਾਂ ਨੂੰ ਅਜੇ ਜਾਣ ਦੀ ਤਿਆਰੀ ਪਏ ਕਰਦੇ ਹਨ ਕਿ ਗੁਰੂ ਨਾਨਕ ਸਾਹਿਬ ਆ ਪਹੁੰਚੇ ਤਲਵੰਡੀ। ਮਾਂ ਨੇ ਸੁੰਦਰ ਬਸਤਰ ਤਿਆਰ ਕੀਤੇ ਸਨ ਕਿ ਆਪਣੇ ਲਾਲ



ਨੂੰ ਪਹਿਨਾਵਾਂਗੀ। ਆਏ ਹਨ, ਜਦੋਂ ਦੇਖਿਆ ਪਿਆਰਾ ਸਾਹਮਣੇ ਤੁਰਿਆ ਆਉਂਦਾ ਹੈ ਤਾਂ ਧੰਨ ਗੁਰੂ ਨਾਨਕ ਸਾਹਿਬ ਜੀ ਦੇ ਦੀਦਾਰ ਕਰਦੇ ਹੋਏ ਦਰਸ਼ਨ ਦੇਖਤ ਸੁਧ ਕੀ ਨਾ ਸੁਧ ਰਹੀ, ਬੁਧ ਕੀ ਨਾ ਬੁਧ ਰਹੀ ਮਤ ਮੇ ਨਾ ਮਤ ਹੈ। ਦਰਸ਼ਨ ਕਰਕੇ ਸੁਧ-ਬੁਧ ਹੋ ਗਏ, ਮੱਤ ਚਲੀ ਗਈ, ਸਿਆਣਪ ਚਲੀ ਗਈ, ਬਸ ਪਿਆਰੇ ਦੀ ਇਕ ਝਲਕ ਨੇ ਇਹਨਾਂ ਦੇ ਅੰਦਰ ਨੂੰ ਕਿਸੇ ਰੱਸ ਵਿਚ ਮਗਨ ਕਰ ਦਿੱਤਾ। ਭਾਈ ਲਾਲੋ ਨੇ ਨਮਸਕਾਰ ਕੀਤੀ। ਭਾਈ ਭਗੀਰਥ ਨੇ ਚਰਨ ਫੜੇ, ਭਾਈ ਮਨਸੁਖ ਨੇ ਗੁਰੂ ਨਾਨਕ ਦੇ ਚਰਨਾਂ ਦੀ ਧੂੜ ਮਸਤਕ 'ਤੇ ਲਾਈ। ਬੇਬੇ ਨਾਨਕੀ ਅੱਗੇ ਵੱਧਕੇ ਨਮਸਕਾਰ ਕਰਨ ਲੱਗੀ ਤਾਂ ਆਪਣੇ ਹੱਥਾਂ ਨਾਲ ਸੀਸ ਨੂੰ ਫੜ ਲਿਆ। ਬੇਬੇ ਤੂੰ ਵੱਡੀ ਹੈਂ।

ਅੱਜ ਮਾਤਾ-ਪਿਤਾ ਬਾਪੂ ਨੂੰ ਵੀ ਸਮਝ ਪੈ ਗਈ। ਅੱਜ ਉਹ ਬਾਪੂ ਜਿਹੜਾ ਕਦੀ ਚਪੇੜਾਂ ਮਾਰਦਾ ਸੀ, ਜਿਹੜਾ ਕਦੀ ਝਿੜਕਾਂ ਮਾਰਦਾ ਸੀ, ਉਸ ਬਾਪੂ ਦਾ ਅੰਦਰ ਇੰਨਾ ਕੁ ਵਹਿ ਤੁਰਿਆ ਕਿ ਆਪਣੇ ਪੁੱਤਰ ਨੂੰ ਦੇਖਕੇ ਪਹਿਲੀ ਵਾਰੀ ਨੇਤਰਾਂ ਵਿਚੋਂ ਜਲ-ਧਾਰਾ ਆਈ ਹੈ। ਮਾਂ ਤ੍ਰਿਪਤਾ ਨੇ ਦੇਖਿਆ ਕਿ ਰਾਏ ਬੁਲਾਰ ਬਜ਼ੁਰਗ ਹੈ। ਸੋਟੀ ਦੇ ਸਹਾਰੇ ਉੱਠਿਆ, ਕੁਝ ਨਹੀਂ ਬੋਲਿਆ, ਕਿਉਂਕਿ ਪਿਆਰੇ ਨੂੰ ਦੇਖਕੇ ਬੋਲ ਖ਼ਤਮ ਹੋ ਗਏ। ਜਦੋਂ ਉਹ ਝੁੱਕਣ ਲੱਗਾ ਤਾਂ ਸੱਚੇ ਪਾਤਿਸ਼ਾਹ ਨੇ ਕਿਹਾ, ਰਾਏ ਜੀ ! ਤੁਸੀਂ ਸਾਡੇ ਵੱਡੇ ਹੋ, ਤੁਸੀਂ ਬਜ਼ੁਰਗ ਹੋ। ਰਾਏ ਬੁਲਾਰ ਫਿਰ ਬੋਲਿਆ-ਹੇ ਮੇਰੇ ਸਾਈਆਂ ! ਕ੍ਰਿਪਾ ਕਰ, ਤੂੰ ਮੈਨੂੰ ਕਿਉਂ ਵੱਡਾ ਕਹਿੰਦਾ ਹੈਂ? ਕਹਿਣ ਲੱਗੇ ਤੁਸੀਂ ਇਸ ਸ਼ਹਿਰ ਦੇ ਮਾਲਕ ਹੋ। ਕਹਿਣ ਲੱਗੇ ਨਹੀਂ, ਅੱਜ ਮੈਨੂੰ ਆਪਣੇ ਚਰਨਾਂ ਵਿਚ ਮੱਥੇ ਨੂੰ ਟੇਕ ਲੈਣ ਦੇ, ਮੈਂ ਮਰਨ ਤੋਂ ਪਹਿਲਾਂ ਇਹ ਵੀ ਵਡਿਆਈ ਮਾਰਨੀ ਚਾਹੁੰਦਾ ਹਾਂ। ਇਸ ਪਿੰਡ ਦਾ ਮਾਲਕ ਮੈਂ ਨਹੀਂ, ਇਸ ਪਿੰਡ ਦਾ ਮਾਲਕ ਤਾਂ ਤੂੰ ਹੈਂ। ਮੈਂ ਤਾਂ ਤੇਰਾ ਨੌਕਰ ਹਾਂ। ਦੇਖ ਮੈਂ ਇਸ ਪਿੰਡ ਦਾ ਨਾਮ ਰੱਖਾਂਗਾ ਨਨਕਾਣਾ ਸਾਹਿਬ। ਕਿਉਂ ਕਹਿਣ ਲੱਗੇ ਮੇਰੇ ਬਾਪ ਦਾ ਨਾਮ ਸੀ ਰਾਏ ਭੋਏ, ਲੋਕ ਕਹਿੰਦੇ ਸਨ ਰਾਏ ਭੋਏ ਦੀ ਤਲਵੰਡੀ, ਪਰ ਅੱਜ ਤੱਕ ਮੇਰੇ ਬਾਪ ਦੀ ਤਲਵੰਡੀ ਨੂੰ ਦੇਖ ਕੇ ਕਈ ਨਫ਼ਰਤ ਕਰਦੇ ਸਨ, ਪਰ ਮੈਂ ਬਾਪੂ ਦੀ ਥਾਂ ਆਪਣੇ ਮੁਰਸ਼ਦ ਦੇ ਨਾਮ 'ਤੇ ਨਾਮ ਰੱਖਾਂਗਾ ਤੇ ਜਦੋਂ ਇਸ ਧਰਤੀ 'ਤੇ ਕੋਈ ਆਉਣਗੇ ਤਾਂ ਇਸ ਸ਼ਹਿਰ ਨੂੰ ਦੇਖਕੇ ਉਹ ਨਫ਼ਰਤ ਨਹੀਂ ਕਰੇਗਾ। ਇਸ ਪਿੰਡ ਦੀ ਧੂੜ ਨੂੰ ਲੋਕ ਮੱਥੇ 'ਤੇ ਲਾ ਕੇ ਆਪਣੇ ਆਪ ਨੂੰ ਭਾਗਾਂ ਵਾਲੇ ਸਮਝਣਗੇ।

ਪਿਆਰਿਉ ! ਦੂਜੇ ਦਿਨ ਪਿਆਰੇ ਦੀ ਵਰ੍ਹੇ-ਗੰਢ ਸੀ। ਅੱਜ ਇਸ ਬਜ਼ੁਰਗ ਨੂੰ ਰਾਤ ਨੀਂਦ ਕਿੱਥੇ। ਸਾਰੀ ਰਾਤ ਗੁਰੂ ਨਾਨਕ ਸਾਹਿਬ ਜੀ ਦੇ ਬਚਨ ਸੁਣੇ। ਰੰਗ ਵਿਚ ਰੋਂਦਾ ਸੀ, ਰੰਗ ਵਿਚ ਹੱਸਦਾ ਸੀ ਤੇ ਸਵੇਰੇ ਉੱਠਕੇ ਕਹਿੰਦਾ ਹੈ ਬਾਬਾ ਕਾਲੂ ਜੀ ਨੂੰ ਕਿ ਤੇਰਾ ਤਾਂ ਆਖ਼ਿਰ ਹੱਕ ਹੈ, ਤੇਰਾ ਖ਼ੂਨ ਹੈ ਗੁਰੂ ਨਾਨਕ, ਬੇਬੇ ਤੇਰਾ ਵੀ ਰਿਸ਼ਤਾ ਹੈ, ਇਸਦੀ ਭੈਣ ਹੈਂ ਤੂੰ, ਤ੍ਰਿਪਤਾ ਜੀ ਨੂੰ ਦੇਖਕੇ ਕਹਿਣ ਲੱਗੇ ਕਿ ਤੂੰ ਜਣਨੀ ਹੈਂ, ਤੇਰਾ ਵੀ ਰਿਸ਼ਤਾ ਹੈ। ਸਾਡੇ ਰੁਲਦਿਆਂ ਦਾ ਤਾਂ ਖ਼ੂਨ ਦਾ ਰਿਸ਼ਤਾ ਹੀ ਕੋਈ ਨਹੀਂ, ਪਰ ਇਕ ਕ੍ਰਿਪਾ ਕਰ ਦਿੱਤੀ ਹੈ ਕਿ ਰੁਲਦਿਆਂ ਹੋਇਆਂ ਨੂੰ ਸ਼ਬਦ ਦਾ ਇਹੋ ਜਿਹਾ ਰਿਸ਼ਤਾ ਦੇ ਗਿਆ ਹੈ ਕਿ ਖ਼ੂਨ ਦੇ ਰਿਸ਼ਤੇ

ਤਾਂ ਸ਼ਾਇਦ ਵਿਛੜ ਸਕਦੇ ਹਨ ਪਰ ਜਿਨ੍ਹਾਂ ਨੂੰ ਸ਼ਬਦ ਦੇ ਰਿਸ਼ਤੇ ਦੇ ਜਾਏ, ਉਹ ਲੋਕ ਤੇ ਪਰਲੋਕ ਕਿਤੇ ਵੀ ਨਹੀਂ ਵਿਛੜਨਗੇ।

ਪਿਆਰੇ ਦੀ ਵਰ੍ਹੇ-ਗੰਢ ਆਈ। ਅੱਜ ਉਸ ਰਾਏ ਬੁਲਾਰ ਨੇ ਗੁਰੂ ਨਾਨਕ ਦੇ ਚਰਨ ਪਰਸੇ। ਦੋ ਸਿੱਖ ਅਜਿਹੇ ਹਨ-ਇਕ ਪੰਡਿਤ ਸ਼ਿਵ ਦੱਤ ਜਿਸ ਨੇ ਉਸ ਦਿਨ ਚੋਲਾ ਛੱਡਿਆ ਜਿਸ ਦਿਨ ਗੁਰੂ ਕਲਗੀਧਰ ਪ੍ਰੀਤਮ ਜੀ ਦਾ ਗੁਰਪੁਰਬ ਸੀ ਤੇ ਦੂਜਾ ਰਾਏ ਬੁਲਾਰ, ਜਦੋਂ ਪਿਆਰੇ ਦਾ ਪੁਰਬ ਆਇਆ, ਚਰਨਾਂ ਵਿਚ ਮੱਥਾ ਟੇਕ ਕੇ ਸਦਾ ਲਈ ਗੁਰੂ ਨਾਨਕ ਦੇ ਚਰਨਾਂ ਵਿਚ ਹੀ ਟਿੱਕ ਗਏ। ਇਹੋ ਜਿਹਾਂ ਨੂੰ ਮੇਰਾ ਗੁਰੂ ਕਹਿੰਦਾ ਹੈ-

*ਮੰਘਿਰਿ ਮਾਹਿ ਸੁਹੰਦੀਆ ਹਰਿ ਪਿਰ ਸੰਗਿ ਬੈਠੜੀਆਹ॥*

ਫਿਰ ਉਹਨਾਂ ਦੀ ਸ਼ੋਭਾ ਕੀ?

*ਲਾਲਨੁ ਰਾਵਿਆ ਕਵਨ ਗਤੀ ਰੀ॥*
*ਸਖੀ ਬਤਾਵਹੁ ਮੁਝਹਿ ਮਤੀ ਰੀ॥*
*ਸੂਹਬ ਸੂਹਬ ਸੂਹਵੀ॥*
*ਅਪਨੇ ਪ੍ਰੀਤਮ ਕੈ ਰੰਗਿ ਰਤੀ॥ ੧॥ ਰਹਾਉ॥*
*ਪਾਵ ਮਲੋਵਹੁ ਸੰਗਿ ਨੈਨ ਭਤੀਰੀ॥*
*ਜਹਾ ਪਠਾਵਹੁ ਜਾਂਉ ਤਤੀ ਰੀ॥ ੨॥*

(ਅੰਗ ੭੩੯)

ਹੇ ਪਿਆਰੇ ਕੋਲ ਬੈਠੀਏ ਭੈਣੇ ! ਮੈਂ ਆਪਣੇ ਅੱਖਾਂ ਦੀਆਂ ਪੁਤਲੀਆਂ ਦਾ ਪਾਣੀ ਕੱਢ ਕੇ ਤੇਰੇ ਪੈਰ ਧੋਵਾਂ। ਜਿੱਥੇ ਮੈਨੂੰ ਕਹੇਂਗੀ ਮੈਂ ਉਥੇ ਜਾਣ ਲਈ ਤਿਆਰ ਹਾਂ ਪਰ ਮੈਨੂੰ ਦੱਸ ਦੇ ਕਿ ਮੇਰੇ ਬਾਬੇ ਨਾਨਕ ਨੇ ਕੱਲ ਨੂੰ ਆਉਣਾ ਹੈ, ਉਸਦੇ ਦਰਸ਼ਨ ਕਿਵੇਂ ਹੋਣਗੇ?

*ਜਪ ਤਪ ਸੰਜਮ ਦੇਹੁ ਜਤੀ ਰੀ॥*

ਭੈਣੇ ! ਦੱਸ ਪੁਰਬ ਆਇਆ ਹੈ, ਮੈਂ ਆਪਣਾ ਜੱਪ, ਤੱਪ, ਸੰਜਮ ਸਭ ਕੁਝ ਦੇ ਦਿੱਤਾ। ਇਕ ਕ੍ਰਿਪਾ ਕਰ ਮੇਰੇ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ! ਝਲਕ ਦੇ ਪਿਆਰੇ ਦੀ।

*ਇਕ ਨਿਮਖ ਮਿਲਾਵਹੁ ਮੋਹਿ ਪ੍ਰਾਨਪਤੀ॥ ੩॥*

ਪਿਆਰਿਓ ! ਅੱਜ ਮੇਰੇ ਪਾਤਿਸ਼ਾਹ ਗੁਰੂ ਅਰਜਨ ਸਾਹਿਬ ਕ੍ਰਿਪਾਲੂ ਜੀ ਨੇ ਅੰਮ੍ਰਿਤ ਬਚਨ ਕੀਤਾ ਹੈ ਕਿ-

*ਮੰਘਿਰਿ ਮਾਹਿ ਸੁਹੰਦੀਆ*

ਮੱਘਰ ਦੇ ਮਹੀਨੇ ਵਿਚ ਉਹ ਗੁਰਮੁਖ ਸਖੀਆਂ ਸ਼ੋਭਾ ਵਾਲੀਆਂ ਹਨ।



*ਹਰਿ ਪਿਰ ਸੰਗਿ ਬੈਠੜੀਆਹ॥*

ਕਹਿਣ ਲੱਗੇ ਕਿ ਮੱਘਰ ਦੇ ਮਹੀਨੇ ਵਿਚ ਉਹ ਹੀ ਜੀਵ-ਇਸਤਰੀਆਂ ਸ਼ੋਭਾ ਵਾਲਿਆਂ ਹਨ ਜਿਹੜੀਆਂ ਆਪਣੇ ਪਿਆਰੇ ਪਤੀ ਦੇ ਕੋਲ ਬੈਠੀਆਂ ਹਨ। ਆਪਣੇ ਗੁਰੂ ਨਾਨਕ ਸਾਹਿਬ ਕੋਲ ਬੈਠੀਆਂ ਹਨ।

*ਤਿਨ ਕੀ ਸੋਭਾ ਕਿਆ ਗਣੀ*

ਉਹਨਾਂ ਦੀ ਸ਼ੋਭਾ ਨੂੰ ਕੌਣ ਬਿਆਨ ਕਰ ਸਕਦਾ ਹੈ।

*ਜਿ ਸਾਹਿਬਿ ਮੇਲੜੀਆਹ॥*

ਜਿਨ੍ਹਾਂ ਨੂੰ ਮੇਰੇ ਸਾਹਿਬ ਨੇ ਆਪਣੇ ਨਾਲ ਮੇਲ ਲਿਆ ਹੈ। ਉਹਨਾਂ ਦੀ ਸ਼ੋਭਾ ਕੀ ਹੈ? ਮੇਰੇ ਗੁਰੂ ਗ੍ਰੰਥ ਸਾਹਿਬ ਨੂੰ ਪੁੱਛੋ। ਕਹਿਣ ਲੱਗੇ-

*ਲਾਲੁ ਚੋਲਨਾ ਤੈ ਤਨਿ ਸੋਹਿਆ॥*
*ਸੁਰਿਜਨ ਭਾਨੀ ਤਾਂ ਮਨੁ ਮੋਹਿਆ॥ ੧॥*
*ਕਵਨ ਬਨੀ ਰੀ ਤੇਰੀ ਲਾਲੀ॥*
*ਕਵਨ ਰੰਗਿ ਤੂੰ ਭਈ ਗੁਲਾਲੀ॥ ੧॥ ਰਹਾਉ॥*
*ਤੁਮ ਹੀ ਸੁੰਦਰਿ ਤੁਮਹਿ ਸੁਹਾਗੁ॥*
*ਤੁਮ ਘਰਿ ਲਾਲਨੁ ਤੁਮ ਕਰਿ ਭਾਗੁ॥ ੨॥*
*ਤੂੰ ਸਤਵੰਤੀ ਤੂੰ ਪਰਧਾਨਿ॥*
*ਤੂੰ ਪ੍ਰੀਤਮ ਭਾਨੀ ਤੁਹੀ ਸੁਰ ਗਿਆਨਿ॥*

(ਅੰਗ ੩੮੪)

ਉਹਨਾਂ ਦੀ ਸ਼ੋਭਾ ਨੂੰ ਕੋਈ ਨਹੀਂ ਬਿਆਨ ਕਰ ਸਕਦਾ। ਪਿਆਰਿਓ ! ਲੋਕ ਕਈ ਵਾਰੀ ਯਤਨ ਕਰਦੇ ਹਨ ਮਿਲਿਆਂ ਦੀ ਸ਼ੋਭਾ ਨੂੰ ਧੱਬਾ ਲਾਉਣ ਲਈ। ਨਹੀਂ, ਚੰਦ ਨੂੰ ਕੋਈ ਥੁੱਕੇਗਾ ਤਾਂ ਚੰਦ ਤਾਂ ਫਿਰ ਵੀ ਉਸੇ ਤਰ੍ਹਾਂ ਸਾਫ਼ ਰਹਿਣਾ ਹੈ, ਥੁੱਕਣ ਵਾਲੇ ਦੇ ਚਿਹਰੇ ਉੱਤੇ ਹੀ ਥੁੱਕ ਪਏਗੀ।

*ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ॥*

ਮੱਘਰ ਦੇ ਮਹੀਨੇ ਵਿਚ ਜਿਨ੍ਹਾਂ ਨੂੰ ਸਾਈਂ ਮਿਲ ਗਿਆ, ਉਹਨਾਂ ਦਾ ਤਨ ਵੀ ਤੇ ਮਨ ਵੀ ਖੇੜੇ ਵਿਚ ਆ ਗਿਆ। ਉਹ ਕਿਹੜਾ ਖੇੜਾ ਸੀ? ਉਹ ਖੇੜਾ ਸੀ-

*ਨਸਿ ਵੰਞੁ ਕਿਲਵਿਖਹੁ ਕਰਤਾ ਘਰਿ ਆਇਆ॥*
*ਦੂਤਹ ਦਹਨੁ ਭਇਆ ਗੋਵਿੰਦੁ ਪ੍ਰਗਟਾਇਆ॥*

(ਅੰਗ ੪੬੦)

ਸਾਹਿਬ ਕਹਿੰਦੇ ਹਨ ਕਿ ਤਨ ਤੇ ਮਨ ਦੋਵੇਂ ਖਿੜ ਗਏ ਹਨ, ਪਰ ਕਿਵੇਂ?

*ਸੰਗਿ ਸਾਧ ਸਹੇਲੜੀਆਹ॥*

ਜਦੋਂ ਉਹਨਾਂ ਨੂੰ ਸਾਧੂ ਸਹੇਲੀਆਂ ਮਿਲੀਆਂ। ਸਾਧੂ ਦਾ ਅੱਖਰੀ ਅਰਥ ਹੈ ਗੁਰਮੁਖ, ਜਿਹੜੇ ਨਾਮ ਜੱਪਣ ਵਾਲੇ ਹਨ। ਪਿਆਰਿਉ ! ਸੰਸਾਰ ਵਿਚ ਮਿੱਤਰਤਾ ਬਣਾਈ ਜਾਂਦੀ ਹੈ। ਮਿੱਤਰ ਉਸਨੂੰ ਬਣਾਇਉ ਜਿਹੜਾ ਪਿਆਰੇ ਮਿੱਤਰ ਨਾਲ ਜੋੜ ਦੇਵੇ। ਉਹ ਕਾਹਦਾ ਮਿੱਤਰ ਜਿਹੜਾ ਦੁਨੀਆ ਭਰ ਦੀ ਈਰਖਾ ਗੰਦਗੀ ਦਾ ਕੂੜਾ ਹੀ ਸਾਡੇ ਅੰਦਰ ਸੁੱਟਦਾ ਹੈ। ਗੁਰੂ ਜੀ ਕਹਿੰਦੇ ਹਨ ਕਿ ਜਦੋਂ ਸਾਧ ਸਹੇਲੜੀਆਹ ਮਿਲੀਆਂ ਤਾਂ ਉਹਨਾਂ ਨੂੰ ਦੇਖਦੇ ਸਾਰ ਬਾਬਾ ਜੀ ਕਹਿੰਦੇ ਹਨ-

*ਓਇ ਸਾਜਨ ਓਇ ਮੀਤ ਪਿਆਰੇ॥*
*ਜੋ ਹਮ ਕਉ ਹਰਿ ਨਾਮੁ ਚਿਤਾਰੇ॥*

(ਅੰਗ ੭੩੯)

*ਸਾਧ ਜਨਾ ਤੇ ਬਾਹਰੀ*

ਬਾਹਰੀ ਦਾ ਅਰਥ ਹੈ ਵੱਖਰੀਆਂ। ਜਿਹੜੇ ਲੋਕ ਨਾਮ ਜੱਪਣ ਵਾਲਿਆਂ ਤੋਂ ਨਫ਼ਰਤ ਕਰਦੇ ਹਨ, ਪਿਆਰਿਉ ! ਭਾਗਾਂ ਤੋਂ ਬਿਨਾਂ ਜੱਪਣ ਵਾਲਿਆਂ ਦੀ ਸੰਗਤ ਨਹੀਂ ਮਿਲਦੀ। ਜਿਹੜੇ ਰੱਬ ਦੇ ਪਿਆਰੇ ਗੁਰਮੁਖਾਂ ਤੋਂ ਬਾਹਰੇ ਹਨ, ਸੰਗਤ ਨਹੀਂ ਕਰਦੇ। ਕਹਿਣ ਲੱਗੇ-

*ਸਾਧ ਜਨਾ ਤੇ ਬਾਹਰੀ ਸੇ ਰਹਨਿ ਇਕੇਲੜੀਆਹ॥*

ਇਕੇਲੜੀਆਹ ਦਾ ਅਰਥ ਹੈ ਜਿਵੇਂ ਤਿਲਾਂ ਦੀ ਫ਼ਸਲ ਦੀ ਅਸੀਂ ਉਦਾਹਰਣ ਦਿੰਦੇ ਹਾਂ। ਜਿਨ੍ਹਾਂ ਤਿਲਾਂ ਵਿਚ ਤਿੱਲ ਪੈ ਗਏ, ਉਹਨਾਂ ਨੂੰ ਤਾਂ ਜ਼ਿਮੀਂਦਾਰ ਘਰ ਲੈ ਗਿਆ। ਜਿਹੜੇ ਸੜ ਗਏ, ਉਹ ਇਕੱਲੇ ਖੇਤ ਵਿਚ ਰਹਿ ਗਏ। ਇਕੱਲਿਆਂ ਨੂੰ ਬਾਲਣ ਲਈ ਅਨੇਕਾਂ ਲੋਕ ਆ ਗਏ। ਹੇ ਜਿੰਦੇ ! ਜੇ ਸਾਧ ਜਨਾਂ ਤੋਂ ਬਾਹਰੀ ਰਹਿ ਗਈ ਤਾਂ ਨਿਖਸਮੇ ਤਿੱਲ ਦੀ ਤਰ੍ਹਾਂ ਤੇਰੀ ਕਿਸੇ ਨੇ ਬਾਤ ਨਹੀਂ ਪੁੱਛਣੀ।

*ਤਿਨ ਦੁਖੁ ਨ ਕਬਹੂ ਉਤਰੈ॥*

ਉਹਨਾਂ ਨੂੰ ਜਿਹੜਾ ਪਿਆਰੇ ਦੇ ਵਿਛੋੜੇ ਦਾ ਦੁੱਖ ਪਿਆ ਹੈ, ਉਹ ਉਤਰਦਾ ਨਹੀਂ। ਕਹਿਣ ਲੱਗੇ-

*ਸੇ ਜਮ ਕੈ ਵਸਿ ਪੜੀਆਹ॥*

ਜੇ ਸੰਗਤ ਨਹੀਂ ਕੀਤੀ ਤਾਂ ਜਮਾਂ ਦੇ ਵੱਸ ਪੈ ਗਈਆਂ। ਜਮਦੂਤ ਉਹਨਾਂ ਨੂੰ ਫੜਦਾ ਪਿਆ ਹੈ। ਸੱਚੇ ਪਾਤਿਸ਼ਾਹ ! ਜਿਨ੍ਹਾਂ ਨੇ ਜੱਪਿਆ ਹੈ? ਕਹਿਣ ਲੱਗੇ-

*ਜਿਨੀ ਰਾਵਿਆ ਪ੍ਰਭੁ ਆਪਣਾ*



ਜਿਨ੍ਹਾਂ ਨੇ ਆਪਣੇ ਵਾਹਿਗੁਰੂ ਜੀ ਦੇ ਨਾਮ ਨੂੰ ਮਾਣਿਆ, ਜੱਪਿਆ

*ਸੇ ਦਿਸਨਿ ਨਿਤ ਖੜੀਆਹ॥*

ਨਿਤ ਖੜੀਆਹ ਦਾ ਅਰਥ ਹੈ ਪ੍ਰਮਾਤਮਾ ਉਹਨਾਂ 'ਤੇ ਤਰੁੱਠ ਪਿਆ। ਗੁਰੂ ਜੀ ਕਹਿੰਦੇ ਹਨ ਕਿ ਉਹਨਾਂ ਦਾ ਸ਼ਿੰਗਾਰ ਕੀ ਹੈ?

*ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ॥*

ਉਹਨਾਂ ਦੇ ਗਲੇ ਵਿਚ ਵਾਹਿਗੁਰੂ ਜੀ ਦੇ ਨਾਮ ਦਾ ਰਤਨ, ਨਾਮ ਦਾ ਹੀਰਾ, ਨਾਮ ਦਾ ਲਾਲ ਜੜਿਆ ਪਿਆ ਹੈ। ਧੰਨ ਗੁਰੂ ਅਰਜਨ ਸਾਹਿਬ ਅਖ਼ੀਰ 'ਤੇ ਕਹਿੰਦੇ ਹਨ ਕਿ ਸੱਚੇ ਪਾਤਿਸ਼ਾਹ ! ਜਿਨ੍ਹਾਂ ਨੂੰ ਪਿਆਰੇ ਦੇ ਕੋਲ ਬੈਠਣ ਦਾ ਸੁਭਾਗ ਮਿਲ ਗਿਆ, ਜਿਨ੍ਹਾਂ ਦੇ ਹਿਰਦੇ ਦੀ ਸੇਜ 'ਤੇ ਪਿਆਰਾ ਆ ਗਿਆ,

*ਨਾਨਕ ਬਾਛੈ ਧੂੜਿ ਤਿਨ*

ਉਹਨਾਂ ਦੇ ਚਰਨਾਂ ਦੀ ਧੂੜ ਦਾਸ ਨਾਨਕ ਮੰਗਦਾ ਹੈ।

*ਪ੍ਰਭ ਸਰਣੀ ਦਰਿ ਪੜੀਆਹ॥*

ਜਿਹੜੀਆਂ ਪ੍ਰਭੂ ਦੇ ਚਰਨਾਂ ਦੀ ਸ਼ਰਨ ਵਿਚ ਜਾ ਡਿੱਗੀਆਂ ਤੇ ਸੱਚੇ ਪਾਤਿਸ਼ਾਹ ਕਹਿੰਦੇ ਹਨ, ਗੁਰਸਿੱਖੋ ! ਮੱਘਰ ਆ ਗਿਆ ਹੈ, ਇਸ ਮਹੀਨੇ ਵਿਚ ਮੁਕਤੀ ਮਿਲ ਜਾਏਗੀ। ਕਿਵੇਂ? ਕਹਿਣ ਲੱਗੇ- ਮੰਘਿਰਿ ਪ੍ਰਭੁ ਆਰਾਧਣਾ

ਮੱਘਰ ਦੇ ਮਹੀਨੇ ਵਿਚ ਪ੍ਰਮਾਤਮਾ ਨੂੰ ਚੇਤੇ ਕਰ।

*ਬਹੁੜਿ ਨ ਜਨਮੜੀਆਹ॥*

ਪਰਤ ਕੇ ਜਨਮ ਮਰਨ ਦੇ ਚੱਕਰ ਵਿਚ ਨਹੀਂ ਪਏਂਗਾ। ਮੱਘਰ ਦੇ ਮਹੀਨੇ ਵਿਚ ਪਿਆਰੇ ਦੇ ਚਰਨਾਂ ਨਾਲ ਜੁੜ। ਧੰਨ ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ਕ੍ਰਿਪਾ ਕਰੋ, ਸੁੱਕਿਆਂ ਨੂੰ ਹਰੇ ਕਰ ਦਿਉ। ਮਾਰੂਥਲ ਉੱਤੇ ਕਰੋ ਨਾਮ ਦੀ ਵਰਖਾ। ਪੱਥਰਾਂ ਨੂੰ, ਰਾਖਸ਼ਾਂ ਨੂੰ, ਜਾਦੂਗਰਾਂ ਨੂੰ, ਕਾਤਲਾਂ ਨੂੰ, ਨੀਚ-ਕੁਕਰਮੀਆਂ ਨੂੰ ਤਾਰਨ ਵਾਲਿਆ ! ਸਾਡੇ ਤਾਂ ਭਾਗ ਉਹਨਾਂ ਵਰਗੇ ਨਹੀਂ, ਕਿਉਂਕਿ ਉਹਨਾਂ ਦੇ ਭਾਗ ਤਾਂ ਚੰਗੇ ਸਨ। ਉਹਨਾਂ ਦੇ ਬੂਹੇ ਉੱਤੇ ਤੁਸੀਂ ਆਪ ਚਲੇ ਗਏ ਸੀ। ਕ੍ਰਿਪਾ ਕਰੋ, ਸਾਡੀ ਬਿਰਤੀ ਹੈ-

*ਗਾਂਲੀ ਅਸੀ ਚੰਗੀਆ ਆਚਾਰੀ ਬੁਰੀਆਹ॥*
*ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ॥*
*ਰੀਸਾ ਕਰਿਹ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ॥*
*ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ॥*

ਪਰ ਕ੍ਰਿਪਾ ਕਰੋ ਸਾਨੂੰ ਉਹਨਾਂ ਦੀ ਸੰਗਤ ਬਖ਼ਸ਼ੋ। ਉਸਦੇ ਵਿਚ ਅਖ਼ੀਰਲੀ ਤੁੱਕ ਆਉਂਦੀ ਹੈ-

*ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆ॥*
*ਨਾਨਕ ਜਨਮੁ ਸਕਾਰਥਾ ਜੇ ਤਿਨ ਕੈ ਸੰਗ ਮਿਲਾਹ॥*

(ਅੰਗ ੮੫)

ਉਹਨਾਂ ਦੀ ਸੰਗਤ ਹੀ ਸਾਨੂੰ ਮਿਲ ਜਾਏ। ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰਨ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਭੁੱਲਾਂ ਚੁੱਕਾਂ ਦੀ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

★★



# ਹਉ ਵਾਰੀ ਜਿਤੁ ਸੋਹਿਲੈ

ਰਾਗੁ ਗਉੜੀ ਦੀਪਕੀ ਮਹਲਾ ੧॥
੧ੴ ਸਤਿਗੁਰ ਪ੍ਰਸਾਦਿ॥

*ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ॥*
*ਤਿਤੁ ਘਰਿ ਗਾਵਹੁ ਸੋਹਿਲਾ ਸਿਵਰਿਹੁ ਸਿਰਜਣਹਾਰੋ॥ ੧॥*
*ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ॥*
*ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ॥ ੧॥ ਰਹਾਉ॥*
*ਨਿਤ ਨਿਤ ਜੀਅੜੇ ਸਮਾਲੀਅਨਿ ਦੇਖੈਗਾ ਦੇਵਣਹਾਰੁ॥*
*ਤੇਰੇ ਦਾਨੈ ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰੁ॥ ੨॥*
*ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ॥*
*ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ॥ ੩॥*
*ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ॥*
*ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ॥ ੪॥ ੧॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਸਾਹਿਬ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਅਕਾਲ ਪੁਰਖ ਸਤਿਗੁਰ ਜੀ ਦੀ ਕ੍ਰਿਪਾ ਦਾ ਸਦਕਾ ਇਸ ਵਾਰ ਹਜ਼ੂਰ ਦੀ ਅੰਮ੍ਰਿਤ ਬਾਣੀ ਸੋਹਿਲਾ ਸਾਹਿਬ ਜੀ ਦੀ ਵੀਚਾਰ ਅਸੀਂ ਕਰਨੀ ਹੈ। ਭਾਵੇਂ ਅਸੀਂ ਇਕ ਤੁੱਕ 'ਤੇ ਵੀ ਵੀਚਾਰ ਕਰਦੇ ਹਾਂ। ਗੁਰਮਤਿ ਦੇ ਇਕ ਵਿਸ਼ੇ ਉੱਪਰ ਵਿਖਿਆਨ ਕੀਤੇ ਜਾਂਦੇ ਹਨ ਪਰ ਅੰਦਰ ਵਾਲਾ ਮਨ ਕਹਿੰਦਾ ਹੈ ਕਿ ਪਿਉ ਦਾਦੇ ਦੇ ਖ਼ਜ਼ਾਨੇ ਨੂੰ ਚੰਗੀ ਤਰ੍ਹਾਂ ਵੀਚਾਰੀਏ ਤੇ ਖ਼ਾਸ ਕਰਕੇ ਜੋ ਅਸੀਂ ਰੋਜ਼ ਬਾਣੀ ਪੜ੍ਹਦੇ ਹਾਂ। ਜ਼ਬਾਨੀ ਤਾਂ ਸਾਨੂੰ ਚੇਤੇ ਹੈ। ਕੰਠ ਤੋਂ ਅਸੀਂ ਰੋਜ਼ ਉਚਾਰਨ ਕਰੀ ਜਾਂਦੇ ਹਾਂ। ਆਖ਼ਿਰ ਇਸ ਅੰਮ੍ਰਿਤ ਬਾਣੀ ਦੇ ਭਾਵ ਅਰਥ ਕੀ ਹਨ। ਸਤਿਗੁਰ ਜੀ ਨੇ ਜੋ ਨੇਮ ਬਖ਼ਸ਼ੇ ਹਨ, ਇਹਨਾਂ ਦਾ ਕੋਈ ਅਰਥ ਹੈ। ਦਾਤਾਰ

ਜੀ ਨੇ ਇਸੇ ਕਰਕੇ ਅੰਮ੍ਰਿਤ ਬਾਣੀ ਵਿਚ ਬਾਣੀ ਦੀ ਸਿਫ਼ਤ ਵਿਚ ਬਾਣੀ ਉਚਾਰਨ ਕੀਤੀ ਹੈ। ਜਿਵੇਂ ਅਸੀਂ ਹਜ਼ੂਰ ਦਾ ਇਹ ਅੰਮ੍ਰਿਤ ਬਚਨ ਪੜ੍ਹਦੇ ਹਾਂ ਕਿ -

*ਬਾਣੀ ਗੁਰੂ ਗੁਰੂ ਹੈ ਬਾਣੀ॥*

(ਅੰਗ ੯੮੨)

ਬਾਣੀ ਗੁਰੂ ਹੈ ਅਤੇ ਗੁਰੂ ਬਾਣੀ ਹੈ। ਇਸੇ ਨੂੰ ਬਾਬਾ ਜੀ ਨੇ ਬਾਣੀ ਵਿਚ ਬਖ਼ਸ਼ਿਸ਼ ਕਰਕੇ ਕਿਹਾ ਹੈ-

*ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ॥*

(ਅੰਗ ੧੩੦੯)

ਸਤਿਗੁਰੂ ਬਚਨ ਹੈ ਅਤੇ ਬਚਨ ਸਤਿਗੁਰੂ ਹੈ।

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥*

*ਗੁਰਬਾਣੀ ਕਹੈ* ਜੋ ਗੁਰੂ ਜੀ ਆਪਣੀ ਰਸਨਾ ਤੋਂ ਬਾਣੀ ਕਹਿੰਦੇ ਹਨ।

*ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥*

(ਅੰਗ ੯੮੨)

ਜੇ ਸੇਵਕ ਜਨ ਉਸ ਬਾਣੀ ਨੂੰ ਮੰਨ ਲਵੇ। ਦਾਤਾਰ ਜੀ ਨੇ ਇਹੀ ਇਕ ਹੋਰ ਪ੍ਰਮਾਣ ਬਖ਼ਸ਼ਿਸ਼ ਕੀਤਾ। ਸਾਹਿਬ ਬਖ਼ਸ਼ਿਸ਼ ਕਰਦੇ ਹਨ ਕਿ ਇਸ ਅੰਮ੍ਰਿਤ ਬਾਣੀ ਨੂੰ ਆਪਣੀ ਜ਼ਿੰਦਗੀ ਦਾ ਆਧਾਰ ਬਣਾ ਲੈ। ਇਸਨੂੰ ਆਪਣੇ ਜੀਵਨ ਦਾ ਸਹਾਰਾ ਬਣਾ ਲੈ ਤੇ ਦੇਖ ਜਿਵੇਂ ਘਰ ਮਕਾਨ ਕੋਈ ਚੀਜ਼ ਆਪਣੇ ਸਿਰ ਲੁਕਾਉਣ ਲਈ ਤੂੰ ਬਣਾਉਂਦਾ ਹੈਂ ਤਾਂ ਉਸਦੀ ਛੱਤ ਨੂੰ ਰੋਕਣ ਲਈ ਦੀਵਾਰਾਂ ਦੀ, ਥੰਮ੍ਹਾਂ ਦੀ ਸਪੋਟ ਦੀ ਜ਼ਰੂਰਤ ਹੈ, ਬਿਲਕੁਲ ਇਸੇ ਤਰ੍ਹਾਂ ਇਸ ਮਨ ਨੂੰ ਜੇ ਟਿਕਾਉਣਾ ਚਾਹੁੰਦਾ ਹੈਂ ਤਾਂ ਗੁਰੂ ਦੇ ਸ਼ਬਦ ਦੀ ਥੰਮ੍ਹੀ ਬਣਾ ਕੇ ਮਨ ਨੂੰ ਟਿਕਾਅ। ਆਪ ਰੋਜ਼ ਇਹ ਬਚਨ ਪੜ੍ਹਦੇ ਹੋ-

*ਜਿਉ ਮੰਦਰ ਕਉ ਥਾਮੈ ਥੰਮਨੁ॥*
*ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ॥*

(ਅੰਗ ੨੮੨)

ਧੰਨ ਗੁਰੂ ਅਰਜਨ ਸਾਹਿਬ ਨੇ ਇਸ ਅੰਮ੍ਰਿਤ ਬਚਨਾਂ ਨੂੰ ਇਕੱਤਰ ਕੀਤਾ ਤੇ ਸਾਡੇ 'ਤੇ ਕਿੰਨੀ-ਕੁ ਕ੍ਰਿਪਾਲਤਾ ਕਰ ਦਿੱਤੀ ਕਿ ਆਪ ਪਿਉ ਦਾਦੇ ਦੇ ਖ਼ਜ਼ਾਨੇ ਨੂੰ ਖ਼ਰਚਿਆ, ਆਪ ਵਰਤਿਆ, ਆਪ ਛੱਕਿਆ, ਆਪ ਉਸਨੂੰ ਭੁੰਚਿਆ ਪਰ ਨਾਲ ਇਕ ਗੱਲ ਬਾਣੀ ਵਿਚ ਇਹ ਦਰਜ ਕਰਕੇ ਗਏ ਕਿ ਅੱਜ ਤੋਂ ਬਾਅਦ ਜੋ ਕੋਈ ਵੀ ਇਸ ਅੰਮ੍ਰਿਤ ਖ਼ਜ਼ਾਨੇ ਨੂੰ ਵਰਤੇਗਾ, ਖ਼ਰਚੇਗਾ, ਖਾਏਗਾ ਤੇ ਭੁੰਚੇਗਾ, ਉਸ ਦਾ ਉਦਾਰ ਹੋਵੇਗਾ। ਆਪ ਰੋਜ਼ ਪੜ੍ਹਦੇ ਹੋ ਕਿ -



*ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ॥*

(ਅੰਗ ੧੪੨੯)

ਇਹ ਅੰਮ੍ਰਿਤ ਬਾਣੀ ਖ਼ਜ਼ਾਨਾ ਕਿੰਨਾ ਕੁ ਕੀਮਤੀ ਹੈ? ਆਪ ਪੜ੍ਹਦੇ ਹੋ-

*ਹਮ ਧਨਵੰਤ ਭਾਗਠ ਸਚ ਨਾਇ॥*

(ਅੰਗ ੧੮੫)

ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਅਸੀਂ ਧਨਾਢ ਹਾਂ, ਅਮੀਰ ਹਾਂ, ਜਿਨ੍ਹਾਂ ਕੋਲ ਕੀਮਤੀ ਖ਼ਜ਼ਾਨਾ ਹੈ।

*ਹਮ ਧਨਵੰਤ ਭਾਗਠ ਸਚ ਨਾਇ॥*
*ਹਰਿ ਗੁਣ ਗਾਵਹ ਸਹਜਿ ਸੁਭਾਇ॥ ੧॥ ਰਹਾਉ॥*
*ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ॥*

ਖੋਲ ਡਿਠਾ ਦਾ ਅਰਥ ਹੈ ਦੀਦਾਰ ਪਾਏ ਆਪਣੇ ਨੇਤਰਾਂ ਨਾਲ।

*ਤਾ ਮੇਰੈ ਮਨਿ ਭਇਆ ਨਿਧਾਨਾ॥ ੧॥*
*ਰਤਨ ਲਾਲ ਜਾ ਕਾ ਕਛੂ ਨ ਮੋਲੁ॥*
*ਭਰੇ ਭੰਡਾਰ ਅਖੂਟ ਅਤੋਲ॥ ੨॥*

ਖ਼ਜ਼ਾਨੇ ਨੂੰ ਪਹਿਲਾਂ ਖੋਲ੍ਹਿਆ। ਖੋਲ੍ਹਣ ਤੋਂ ਬਾਅਦ ਉਸ ਦੇ ਦੀਦਾਰ ਕੀਤੇ ਤੇ ਫਿਰ ਮਾਨੋ ਇਕ ਭਰੋਸਾ ਆ ਗਿਆ ਕਿ ਦੁਨੀਆਂ ਦਾ ਕੋਈ ਵੀ ਲਾਲ, ਕੋਈ ਵੀ ਕਰੰਸੀ ਮੇਰੇ ਗੁਰੂ ਦੀ ਕੀਮਤ ਨਹੀਂ ਪਾ ਸਕਦੀ। ਇਕ ਕੰਮ ਅਸੀਂ ਕਰਨਾ ਹੈ। ਉਥੇ ਹਜ਼ੂਰ ਨੇ ਇਕ ਜਾਤੀ ਨੂੰ ਨਹੀਂ, ਇਕ ਫ਼ਿਰਕੇ ਨੂੰ ਨਹੀਂ ਜਾਂ ਇਕ ਖਿੱਤੇ ਦੇ ਲੋਕਾਂ ਨੂੰ ਨਹੀਂ ਕਿਹਾ। ਸਾਹਿਬ ਨੇ ਕਿਹਾ, ਭਾਈ !

*ਖਾਵਹਿ ਖਰਚਹਿ ਰਲਿ ਮਿਲਿ ਭਾਈ॥*

ਰੱਲ ਮਿਲ ਕੇ ਇਸ ਖ਼ਜ਼ਾਨੇ ਨੂੰ ਖ਼ਰਚਿਆ ਜੇ, ਖਾਇਆ ਜੇ। ਇਸ ਖ਼ਜ਼ਾਨੇ ਵਿਚ ਕਦੀ ਟੋਟਾ ਨਹੀਂ ਆਉਣਾ।

*ਖਾਵਹਿ ਖਰਚਹਿ ਰਲਿ ਮਿਲਿ ਭਾਈ॥*
*ਤੋਟਿ ਨ ਆਵੈ ਵਧਦੋ ਜਾਈ॥ ੩॥*

(ਅੰਗ ੧੮੫)

ਇਸੇ ਨੂੰ ਫਿਰ ਵਾਰਾਂ ਤੇ ਵਧੀਕ ਵਿਚ ਬਖ਼ਸ਼ੀਸ਼ ਕੀਤੀ ਕਿ

*ਤਿਚਰੁ ਮੂਲਿ ਨ ਥੁੜੀਦੋ ਜਿਚਰੁ ਆਪਿ ਕ੍ਰਿਪਾਲੁ॥*

*ਸਬਦੁ ਅਖੁਟੁ ਬਾਬਾ ਨਾਨਕਾ ਖਾਹਿ ਖਰਚਿ ਧਨੁ ਮਾਲੁ॥*

(ਅੰਗ ੧੪੨੬)

ਸ਼ਬਦ ਅਖੁੱਟ ਖ਼ਜ਼ਾਨਾ ਹੈ। ਧੁਰ ਕੀ ਬਾਣੀ ਕੀਮਤੀ ਹੀਰਿਆਂ ਤੋਂ ਵੀ ਵੱਧ ਕੀਮਤ ਰੱਖਣ ਵਾਲੀ ਹੈ। ਇਸੇ ਖ਼ਜ਼ਾਨੇ ਵਿਚੋਂ ਧੰਨ ਗੁਰੂ ਅਰਜਨ ਸਾਹਿਬ ਨੇ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕਰਦਿਆਂ ਉਸ ਵੇਲੇ ਸਿੱਖ ਦੀਆਂ ਜੋ ਨੇਮ ਦੀਆਂ ਬਾਣੀਆਂ ਸਨ, ਉਸਨੂੰ ਗੁਰੂ ਗ੍ਰੰਥ ਸਾਹਿਬ ਦੇ ਆਰੰਭ ਵਿਚ ਦਰਜ ਕਰ ਦਿੱਤਾ। ਸਭ ਤੋਂ ਪਹਿਲਾਂ ਦਾਤਾ ਜੀ ਨੇ ਕ੍ਰਿਪਾ ਕੀਤੀ ਕਿ ਜਪੁ ਸਾਹਿਬ ਦੀ ਬਾਣੀ ਦਰਜ ਕੀਤੀ। ਬਾਣੀ ਦਾ ਨਾਮ ਜਪੁ ਨੀਸਾਨ ਹੈ ਤਤਕਰੇ ਵਿਚ, ਪਰ ਅਸੀਂ ਅਦਬ ਨਾਲ ਜਪੁ ਜੀ ਸਾਹਿਬ ਕਹਿੰਦੇ ਹਾਂ। ਉਸਤੋਂ ਬਾਅਦ ਦਾਤਾਰ ਜੀ ਨੇ ਸੋਦਰੁ ਦੇ ਸ਼ਬਦ ਦਰਜ ਕੀਤੇ। ਸੋਦਰੁ ਦੇ ਸ਼ਬਦਾਂ ਦੀ ਮੁਕੰਮਲਤਾ ਤੋਂ ਬਾਅਦ ਧੰਨ ਗੁਰੂ ਅਰਜਨ ਸਾਹਿਬ ਜੀ ਨੇ ਕ੍ਰਿਪਾ ਕੀਤੀ ਸੋਹਿਲਾ ਸਾਹਿਬ ਜੀ ਦੀ ਬਾਣੀ ਦਰਜ ਕਰ ਦਿੱਤੀ। ਭਾਵੇਂ ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਦੁਬਾਰਾ ਵੀ ਆਉਂਦੇ ਹਨ। ਹਜ਼ੂਰ ਨੇ ਇਹ ਪੰਜ ਸ਼ਬਦਾਂ ਦਾ ਸੁਮੇਲ ਕਰਕੇ ਇਸ ਬਾਣੀ ਦਾ ਸਿਰਲੇਖ ਰੱਖਿਆ ਸੋਹਿਲਾ। ਸੋਹਿਲੇ ਦਾ ਅੱਖਰੀ ਅਰਥ ਹੈ ਕਿ ਖ਼ੁਸ਼ੀ ਦਾ ਗੀਤ, ਮੰਗਲਮਈ ਗੀਤ। ਜੇ ਹੋਰ ਅਸੀਂ ਸਰਲ ਇਸਦੇ ਅਰਥ ਕਰਨੇ ਹੋਣ ਤਾਂ ਸੋਹਿਲੇ ਦਾ ਅੱਖਰੀ ਅਰਥ ਹੈ ਕਿ ਜਦੋਂ ਬੱਚੀ ਦਾ ਵਿਆਹ ਹੋਵੇ, ਉਸਦੇ ਵਿਆਹ ਤੋਂ ਪਹਿਲਾਂ ਜਿਹੜੇ ਸੁਹਾਗ ਦੇ, ਬੈਰਾਗ ਦੇ, ਮਿਲਾਪ ਦੇ ਤੇ ਵਿਛੋੜੇ ਦੇ ਜਿਹੜੇ ਗੀਤ ਗਾਏ ਜਾਂਦੇ ਹਨ, ਉਹਨਾਂ ਲਈ ਸ਼ਬਦ ਸੋਹਿਲਾ ਜਾਂ ਸੋਹਿਲੜਾ ਵਰਤਿਆ ਜਾਂਦਾ ਹੈ।

ਗੁਰੂ ਗ੍ਰੰਥ ਸਾਹਿਬ ਦੀ ਅੰਮ੍ਰਿਤ ਬਾਣੀ ਦੀ ਇਸ ਵੀਚਾਰ ਤੋਂ ਪਹਿਲਾਂ ਇਕ ਅਰਜ਼ ਜ਼ਰੂਰ ਕਰਨੀ ਚਾਹੁੰਦਾ ਹਾਂ ਕਿ ਇਸ ਅੰਮ੍ਰਿਤ ਬਾਣੀ ਦੇ ਸ਼ਬਦ ਕਰਤਾਰਪੁਰ ਸਾਹਿਬ ਦੀ ਧਰਤੀ 'ਤੇ ਗਾਏ ਜਾਂਦੇ ਸਨ। ਕਿਉਂਕਿ ਇਸ ਬਾਣੀ ਦੇ ਜਿਹੜੇ ਪੰਜ ਸ਼ਬਦ ਹਨ, ਇਹਨਾਂ ਵਿਚੋਂ ਤਿੰਨ ਸ਼ਬਦ ਤਾਂ ਧੰਨ ਗੁਰੂ ਨਾਨਕ ਸਾਹਿਬ ਜੀ ਦੇ ਹਨ। ਚੌਥਾ ਸ਼ਬਦ ਧੰਨ ਗੁਰੂ ਰਾਮਦਾਸ ਜੀ ਦਾ ਹੈ ਅਤੇ ਪੰਜਵਾਂ ਸ਼ਬਦ ਗੁਰੂ ਅਰਜਨ ਦੇਵ ਜੀ ਦਾ ਉਚਾਰਨ ਕੀਤਾ ਹੈ। ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਦੇ ਵਿਚ ਇਸ ਬਾਣੀ ਲਈ ਸ਼ਬਦ ਆਰਤੀ ਗਾਵੀਐ ਵੀ ਕਿਹਾ ਹੈ। ਅੱਜ ਹਜ਼ੂਰ ਨੇ ਕ੍ਰਿਪਾ ਕੀਤੀ। ਕਰਤਾਰਪੁਰ ਸਾਹਿਬ ਦੀ ਧਰਤੀ 'ਤੇ ਬਾਬਾ ਨਾਨਕ ਜੀ ਆਏ ਹਨ। ਭਾਈ ਸਾਹਿਬ ਦੇ ਕਥਨ ਮੁਤਾਬਿਕ ਹਜ਼ੂਰ ਨੇ ਜਿਹੜੀ ਪੁਸ਼ਾਕ ਉਦਾਸੀਆਂ ਵੇਲੇ ਪ੍ਰਚਾਰਕ ਦੌਰਿਆਂ ਸਮੇਂ ਜਾਂ ਜਗਤ ਜਲੰਦੇ ਨੂੰ ਠਾਰਨ ਸਮੇਂ ਧਾਰਨ ਕੀਤੇ ਸਨ, ਵਾਪਸ ਕਰਤਾਰਪੁਰ ਸਾਹਿਬ ਦੀ ਧਰਤੀ 'ਤੇ ਆਏ ਤੇ ਸਤਿਗੁਰੂ ਨੇ ਉਹ ਬਸਤਰ ਉਤਾਰ ਦਿੱਤੇ। ਆਮ ਗ੍ਰਿਹਸਤੀਆਂ ਵਾਲੇ ਕੱਪੜੇ ਪਾਏ। ਅਗਲੀ ਕ੍ਰਿਪਾ ਹਜ਼ੂਰ ਹੋਰ ਕੀਤੀ, ਕਰਤਾਰਪੁਰ ਸਾਹਿਬ ਦੀ ਧਰਤੀ 'ਤੇ ਧਰਮਸ਼ਾਲਾ ਕਾਇਮ ਕੀਤੀ। ਭਾਈ ਸਾਹਿਬ ਨੇ ਇਕ ਬਚਨ ਇਹ ਵੀ ਕਿਹਾ ਹੈ ਕਿ-

*ਸਤਿ ਰੂਪੁ ਸਤਿ ਨਾਮੁ ਕਰਿ ਸਤਿਗੁਰ ਨਾਨਕ ਦੇਉ ਜਪਾਇਆ।*

*ਧਰਮਸਾਲ ਕਰਤਾਰ ਪੁਰੁ ਸਾਧਸੰਗਤਿ ਸਚ ਖੰਡੁ ਵਸਾਇਆ।*



ਫਿਰ ਕਹਿੰਦੇ ਹਨ-

*ਵਾਹਿਗੁਰੂ ਗੁਰ ਸਬਦੁ ਸੁਣਾਇਆ॥ ੧॥*

(ਵਾਰ ੨੪, ਪਉੜੀ ੧)

ਇਸੇ ਕਰਤਾਰਪੁਰ ਦੀ ਧਰਮਸਾਲਾ ਵਿਚ ਹਜ਼ੂਰ ਕ੍ਰਿਪਾ ਕਰਦੇ ਹਨ। ਮੰਜੀ 'ਤੇ ਬੈਠਦੇ ਹਨ ਤੇ ਸਿੱਖ ਦਾਤਾ ਜੀ ਦੇ ਚਰਨਾਂ ਵਿਚ ਬੈਠਦੇ ਹਨ। ਕਰਤਾਰਪੁਰ ਸਾਹਿਬ ਦੀ ਧਰਤੀ 'ਤੇ ਗੁਰੂ ਨਾਨਕ ਸਾਹਿਬ ਆਪਣੀ ਰਸਨਾ ਤੋਂ ਬਾਣੀ ਉਚਾਰਦੇ ਹਨ। ਭਾਈ ਸਾਹਿਬ ਦੀ ਰਚਨਾ ਅਨੁਸਾਰ ਜਿਸਨੇ ਗੁਰੂ ਨਾਨਕ ਸਾਹਿਬ ਦੇ ਉਥੇ ਬਚਨ ਸੁਣੇ, ਉਸਦੇ ਅੰਦਰ ਦਾ ਹਨੇਰਾ ਇਸ ਸ਼ਬਦ ਨੇ ਦੂਰ ਕਰ ਦਿੱਤਾ। ਉਥੇ ਸਿੱਖ ਆਉਂਦੇ ਹਨ, ਗੁਰੂ ਨਾਨਕ ਸਾਹਿਬ ਦੇ ਨਾਲ ਹੱਥੀਂ ਕਿਰਤ ਕਰਦੇ ਹਨ, ਪਰ ਪਿਆਰਿਉ ! ਕਿਰਤ ਦੇ ਨਾਲ ਨਾਲ ਪ੍ਰਮਾਤਮਾ ਦੀ ਕੀਰਤੀ ਵੀ ਕਰਦੇ ਹਨ। ਉਥੇ ਅਣਮੱਤਾ ਦੇ ਸਾਧੂ ਪੁਰਸ਼ ਆਉਂਦੇ ਹਨ। ਗੁਰੂ ਨਾਨਕ ਸਾਹਿ ਨਾਲ ਗੋਸ਼ਟੀ ਕਰਦੇ ਹਨ। ਚਰਚਾ ਕਰਦੇ ਹਨ, ਪਰ ਜਿਹੜਾ ਇਕ ਵਾਰੀ ਬਾਬੇ ਨਾਨਕ ਨਾਲ ਪ੍ਰਮਾਰਥ ਦੀ, ਆਤਮਕ ਜੀਵਨ ਦੀ ਚਰਚਾ ਕਰਕੇ ਗਿਆ, ਚੇਤੇ ਰੱਖਿਉ, ਚਰਚਾ ਕੁਚਰਚਾ ਨਹੀਂ, ਚਰਚਾ ਕਰਦੇ ਹਨ ਸਮਵਾਦ ਰਚਾਉਂਦੇ ਹਨ। ਜਿਸਨੇ ਇਕ ਵਾਰੀ ਬਾਬੇ ਨਾਨਕ ਨਾਲ ਅੰਦਰ ਦੀ ਗੋਸ਼ਟੀ ਕੀਤੀ, ਭਾਈ ਸਾਹਿਬ ਕਹਿੰਦੇ ਹਨ ਕਿ ਉਹ ਜਿੱਥੇ ਵੀ ਬੈਠਦਾ ਹੈ, ਉਸਦੇ ਅੰਦਰ ਇਕ ਰੱਸ ਗੁਰੂ ਦਾ ਸ਼ਬਦ ਗੂੰਜਣ ਲੱਗ ਪੈਂਦਾ ਹੈ। ਭਾਈ ਸਾਹਿਬ ਦੇ ਬਚਨ ਹਨ-

*ਫਿਰਿ ਬਾਬਾ ਆਇਆ ਕਰਤਾਰ ਪੁਰਿ ਭੇਖੁ ਉਦਾਸੀ ਸਗਲ ਉਤਾਰਾ।*

ਉਦਾਸੀਆਂ ਵਾਲੇ ਬਸਤਰ ਉਤਾਰ ਦਿੱਤੇ।

*ਪਹਿਰਿ ਸੰਸਾਰੀ ਕਪੜੇ ਮੰਜੀ ਬੈਠਿ ਕੀਆ ਅਵਤਾਰਾ।*

*ਉਲਟੀ ਗੰਗ ਵਹਾਈਓਨਿ ਗੁਰ ਅੰਗਦੁ ਸਿਰਿ ਉਪਰਿ ਧਾਰਾ।*

*ਪੁਤਰੀ ਕਉਲੁ ਨ ਪਾਲਿਆ ਮਨਿ ਖੋਟੇ ਆਕੀ ਨਸਿਆਰਾ॥*

*ਬਾਣੀ ਮੁਖਹੁ ਉਚਾਰੀਐ*

ਧੰਨ ਗੁਰੂ ਨਾਨਕ ਸਾਹਿਬ ਆਪਣੇ ਮੁਖ ਤੋਂ ਬਾਣੀ ਉਚਾਰਦੇ ਹਨ।

*ਹੁਇ ਰੁਸਨਾਈ ਮਿਟੈ ਅੰਧਾਰਾ।*

*ਗਿਆਨੁ ਗੋਸਟਿ ਚਰਚਾ ਸਦਾ ਅਨਹਦਿ ਸਬਦਿ ਉਠੇ ਧੁਨਕਾਰਾ।*

*ਸੋ ਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪ ਉਚਾਰਾ।*

*ਗੁਰਮੁਖਿ ਭਾਰਿ ਅਥਰਬਣਿ ਤਾਰਾ॥ ੩੮॥*

(ਵਾਰ ੧, ਪਉੜੀ ੩੮)

ਸੋਦਰੁ ਦੇ ਸ਼ਬਦ ਗਾਇਨ ਕੀਤੇ ਜਾਂਦੇ ਸਨ। ਆਰਤੀ ਦੇ ਸ਼ਬਦ ਗਾਇਨ ਕੀਤੇ ਜਾਂਦੇ ਸਨ ਤੇ ਅੰਮ੍ਰਿਤ ਵੇਲੇ ਦਾਤਾਰ ਜੀ ਵੱਲੋਂ ਜਪੁ ਜੀ ਦਾ ਜਾਪ ਕੀਤਾ ਜਾਂਦਾ ਸੀ। ਅਸੀਂ ਇਸ ਬਾਣੀ ਨੂੰ ਰਾਤ ਨੂੰ ਸੌਣ ਲੱਗਿਆਂ ਪੜ੍ਹਦੇ ਹਾਂ।

ਸਿੱਖਾਂ ਨੇ ਪੁੱਛਿਆ ਮਹਾਰਾਜ ! ਇਹ ਰੋਜ਼ ਨੇਮ ਨਾਲ ਬਾਣੀ ਕਿਉਂ ਪੜ੍ਹੀਏ? ਨਿਤਨੇਮ ਦਾ ਅੱਖਰੀ ਅਰਥ ਹੈ ਜਿਸ ਨੇਮ ਨੂੰ ਨਿੱਤ ਨਿਭਾਇਆ ਜਾਏ। ਗੁਰਮੁਖੋ ! ਇਕ ਗੱਲ ਯਾਦ ਰੱਖਿਉ, ਨੇਮ ਹੀ ਪ੍ਰੇਮ ਹੈ ਤੇ ਪ੍ਰੇਮ ਹੀ ਨੇਮ ਹੈ। ਇਹੀ ਕਾਰਨ ਹੈ ਕਿ ਗੁਰਸਿੱਖਾਂ ਨੇ ਜਿਨ੍ਹਾਂ ਨੇ ਨੇਮ ਨਿਭਾਏ, ਅਸੀਂ ਅੱਜ ਵੀ ਉਹਨਾਂ ਨੇਮ ਨਿਭਾਉਣ ਵਾਲਿਆਂ ਨੂੰ ਚੇਤੇ ਕਰਦੇ ਹਾਂ। ਜਿਨ੍ਹਾਂ ਦਾ ਨੇਮ ਟੁੱਟ ਜਾਂਦਾ ਹੈ, ਉਹ ਕਿਸੇ ਵੇਲੇ ਵੀ ਜ਼ਿੰਦਗੀ ਦੀ ਪਟੜੀ ਤੋਂ, ਜੀਵਨ ਦੇ ਰਸਤੇ ਤੋਂ ਥਿੜਕ ਸਕਦੇ ਹਨ। ਮੀਂਹ ਪੈਂਦਾ ਹੈ। ਪਾਣੀ ਸਾਡੀ ਜ਼ਿੰਦਗੀ ਦਾ ਆਧਾਰ ਹੈ। ਜੇ ਘਰ ਵਿਚ ਪਾਣੀ ਨਾ ਆਵੇ ਤਾਂ ਅਸੀਂ ਇਕੋ ਦੱਮ ਵਿਆਕੁਲ ਹੋ ਉੱਠਦੇ ਹਾਂ ਕਿ ਇਸ਼ਨਾਨ ਕਿਵੇਂ ਕਰਾਂਗੇ? ਅੰਦਰ ਦੀ ਪਿਆਸ ਕਿਵੇਂ ਬੁਝਾਵਾਂਗੇ? ਪਾਣੀ ਜੇ ਕਿਸੇ ਨੇਮ ਵਿਚ, ਕਿਸੇ ਅਨੁਸ਼ਾਸਨ ਵਿਚ ਸਾਡੇ ਘਰ ਆਉਂਦਾ ਹੈ ਤਾਂ ਪਾਣੀ ਸਾਡੀ ਜ਼ਿੰਦਗੀ ਹੈ ਤੇ ਜੇ ਇਹੀ ਪਾਣੀ ਕਿਤੇ ਹੜ੍ਹ ਬਣ ਕੇ, ਦਰਿਆ ਟੁੱਟ ਕੇ ਘਰਾਂ ਵਿਚ ਆ ਜਾਏ ਤਾਂ ਅਸੀਂ ਕਹਿੰਦੇ ਹਾਂ ਕਿ ਪਾਣੀ ਸਾਡੀ ਜ਼ਿੰਦਗੀ ਤਬਾਹ ਕਰਕੇ ਚਲਾ ਗਿਆ। ਨੇਮ ਵਿਚ ਵਰਤਿਆ ਹੋਇਆ ਪਾਣੀ ਜ਼ਿੰਦਗੀ ਹੈ, ਬੇਨੇਮ ਹੋਇਆ ਪਾਣੀ ਜ਼ਿੰਦਗੀ ਦੀ ਤਬਾਹੀ ਹੈ। ਸਾਹਿਬ ਨੇ ਕ੍ਰਿਪਾ ਕੀਤੀ ਸਾਨੂੰ ਨੇਮ ਦਿੱਤਾ ਤੇ ਨਾਲ ਬਖ਼ਸ਼ਿਸ਼ ਕਰਕੇ ਕਿਹਾ ਕਿ ਇਸ ਬਾਣੀ ਨੂੰ ਨੇਮ ਨਾਲ ਪੜ੍ਹੀਂ ਤੇ ਰਾਤ ਨੂੰ ਸੌਣ ਲੱਗਿਆਂ ਪੜ੍ਹੀਂ।

ਗੁਰੂ ਰਾਮਦਾਸ ਜੀ ਨੂੰ ਪੁੱਛਿਆ ਕਿ ਰੋਜ਼ ਬਾਣੀ ਪੜ੍ਹੀਏ, ਇਸਦਾ ਭਾਵ ਕੀ ਹੈ? ਸੱਚੇ ਪਾਤਿਸ਼ਾਹ ਨੇ ਬੜੀ ਸੋਹਣੀ ਇਕ ਉਦਾਹਰਨ ਦਿੱਤੀ। ਕਹਿਣ ਲੱਗੇ ਅਸੀਂ ਦੁਕਾਨ ਕਰਦੇ ਹਾਂ, ਖੇਤੀ ਕਰਦੇ ਹਾਂ ਜਾਂ ਕਿਤੇ ਅਸੀਂ ਨੌਕਰੀ ਕਰਦੇ ਹਾਂ। ਕੀ ਰੋਜ਼ ਚਿੱਤ ਕਰਦਾ ਹੈ ਦੁਕਾਨ 'ਤੇ ਜਾ ਕੇ ਬੈਠਣ ਨੂੰ? ਕੀ ਰੋਜ਼ ਦਿਲ ਕਰਦਾ ਹੈ ਖੇਤਾਂ ਵਿਚ ਹੱਲ ਵਾਹੁਣ ਨੂੰ? ਕੀ ਰੋਜ਼ ਦਿਲ ਕਰਦਾ ਹੈ ਆਪਣੇ ਮਾਲਕ ਦੀ ਨੌਕਰੀ ਕਰਨ ਨੂੰ? ਕਹਿਣ ਲੱਗੇ ਮਹਾਰਾਜ ! ਕਈ ਵਾਰ ਦਿਲ ਨਹੀਂ ਕਰਦਾ, ਪਰ ਦੁਕਾਨ 'ਤੇ ਜਾਣਾ ਪੈਂਦਾ ਹੈ। ਕਹਿਣ ਲੱਗੇ ਜੇ ਚਿੱਤ ਨਹੀਂ ਕਰਦਾ ਤਾਂ ਨਾ ਜਾਉ। ਕਹਿਣ ਲੱਗੇ ਜੇ ਨਹੀਂ ਜਾਵਾਂਗੇ ਤਾਂ ਰੋਜ਼ ਆਉਣ ਵਾਲੇ ਗਾਹਕ ਜਿਹੜੇ ਹਨ ਦੁਕਾਨ ਬੰਦ ਦੇਖਕੇ ਵਾਪਿਸ ਮੁੜ ਜਾਣਗੇ ਤੇ ਹੋ ਸਕਦਾ ਹੈ ਕਿ ਕੁਝ ਦਿਨਾਂ ਤੋਂ ਬਾਅਦ ਕਾਰੋਬਾਰ ਠੱਪ ਹੋ ਜਾਏ। ਰੋਜ਼ ਨਹੀਂ ਜਾਵਾਂਗੇ ਤਾਂ ਪੇਟ ਦਾ ਕੰਮ ਕਿਵੇਂ ਚੱਲੇਗਾ। ਨੇਮ ਨਾਲ ਦੁਕਾਨ 'ਤੇ ਜਾਵਾਂਗੇ ਤਾਂ ਹੀ ਕੁਝ ਕਮਾਵਾਂਗੇ। ਸਾਹਿਬ ਕਹਿਣ ਲੱਗੇ ਕਿ ਜੇ ਦੁਕਾਨ ਤੇਰੀ ਜ਼ਿੰਦਗੀ ਦੀ ਲੋੜ ਹੈ, ਦਿਲ ਨਾ ਵੀ ਮੰਨੇ ਤੇ ਤਾਂ ਵੀ ਤੂੰ ਦੁਕਾਨ 'ਤੇ ਜਾਂਦਾ ਹੈਂ। ਜੇ ਦੁਨਿਆਵੀ ਲੋੜ ਦੀ ਪੂਰਤੀ ਲਈ ਰੋਜ਼ ਕੰਮ ਕਰਦਾ ਹੈਂ ਤਾਂ ਪਿਆਰਿਆ ! ਜਿਸ ਦਿਨ ਬਾਣੀ ਆਤਮਾ ਦੀ ਲੋੜ ਬਣਾ ਲਵੇਂਗਾ, ਉਸ ਦਿਨ ਨਿਤਨੇਮ ਨੂੰ ਕਦੀ ਖੁੰਝਾਏਂਗਾ ਨਹੀਂ।



ਇਕ ਗੁਰਮੁਖ ਪਿਆਰੇ ਕਹਿੰਦੇ ਹਨ ਕਿ ਸਾਡਾ ਨਿਤਨੇਮ ਕੀ ਹੈ? ਉਹ ਕਹਿੰਦੇ ਹਨ ਕਿ ਮੇਲਾ ਬੜਾ ਸੋਹਣਾ ਲੱਗਦਾ ਹੈ। ਮੇਲੇ ਵਿਚ ਅਨੇਕਾਂ ਲੋਕਾਂ ਦਾ ਇਕੱਠ ਹੈ। ਵੱਖ-ਵੱਖ ਦੁਕਾਨਾਂ ਹਨ। ਕਈ ਖੇਡਣ ਦੇ ਤਮਾਸ਼ੇ ਹਨ। ਕਹਿੰਦੇ ਹਨ ਕਿ ਛੋਟੇ ਬੱਚੇ ਲਈ ਮੇਲਾ ਤਾਂ ਹੀ ਚੰਗਾ ਹੈ ਜੇ ਬਜ਼ੁਰਗ ਦੀ ਉਂਗਲ ਫੜ ਕੇ ਮੇਲਾ ਦੇਖੇ ਤੇ ਜੋ ਉਹੀ ਬੱਚਾ ਜਿਹੜਾ ਮੇਲੇ ਨੂੰ ਦੇਖਕੇ ਹੱਸਦਾ ਹੈ, ਉਸਦੇ ਬਜ਼ੁਰਗ ਦੀ ਉਂਗਲ ਕਿਤੇ ਛੁੱਟ ਜਾਏ ਤਾਂ ਉਹੀ ਮੇਲਾ ਉਸ ਦੇ ਲਈ ਰੋਣਾ ਬਣ ਜਾਂਦਾ ਹੈ। ਸੰਸਾਰ ਤਾਂ ਇਕ ਮੇਲਾ ਹੈ। ਚੰਗਾ ਲੱਗਦਾ ਹੈ ਮਾਤਾ-ਪਿਤਾ, ਪੁੱਤਰ, ਧੀਆਂ ਰਿਸ਼ਤੇਦਾਰ, ਦੁਕਾਨਾਂ, ਕਾਰੋਬਾਰ ਪਰ ਇਹ ਤਾਂ ਚੰਗਾ ਲੱਗੇਗਾ ਜੇ ਗੁਰੂ ਸ਼ਬਦ ਦੀ ਨੇਮ ਦੀ ਉਂਗਲ ਫੜੇਂਗਾ। ਜਿਸ ਦਿਨ ਬਾਬੇ ਦੇ ਨੇਮ ਦੀ ਉਂਗਲ ਛੱਡ ਦਿੱਤੀ, ਸੱਚ ਜਾਣੀ, ਉਸ ਦਿਨ ਮੇਲਾ ਡਰਾਵਣਾ ਬਣ ਜਾਏਗਾ। ਜਿਹੜਾ ਹਸਾਉਂਦਾ ਹੈ, ਉਹ ਰੁਆਉਣ ਲੱਗ ਪਵੇਗਾ। ਹਜ਼ੂਰ ਨੇ ਕ੍ਰਿਪਾ ਕੀਤੀ ਕਿ ਸਾਡੇ ਨੇਮ ਨੂੰ ਸੌਣ ਲੱਗਿਆਂ ਇਹ ਬਖ਼ਸ਼ਿਸ਼ ਕੀਤੀ ਕਿ ਸੋਹਿਲਾ ਸਾਹਿਬ ਦੀ ਬਾਣੀ ਦਾ ਪਾਠ ਕਰਨਾ ਹੈ।

ਸੋਹਿਲਾ ਅਸੀਂ ਦੋ ਵਾਰੀ ਪੜ੍ਹਦੇ ਹਾਂ। ਇਕ ਤਾਂ ਪੜ੍ਹਦੇ ਹਾਂ ਜਦੋਂ ਰਾਤ ਨੂੰ ਸੌਣ ਲੱਗਦੇ ਹਾਂ ਤੇ ਦੂਜਾ ਤੁਸੀਂ ਦੇਖਿਆ ਜਦੋਂ ਕੋਈ ਪ੍ਰਾਣੀ ਚੜ੍ਹਾਈ ਕਰ ਜਾਂਦਾ ਹੈ ਤਾਂ ਉਸ ਵੇਲੇ ਵੀ ਚਿੱਖਾ ਨੂੰ ਲਾਂਬੂ ਲੱਗਦਾ ਹੈ ਤੇ ਨਾਲ ਬਾਣੀ ਪੜ੍ਹਨ ਲੱਗ ਪੈਂਦੀ ਹੈ। ਕੀ ਕਾਰਨ ਹੈ ਕਿ ਰਾਤ ਨੂੰ ਲੇਟਣ ਲੱਗਿਆਂ ਵੀ ਸੋਹਿਲਾ ਤੇ ਚਿੱਖਾ 'ਤੇ ਲੇਟਣ ਲੱਗਿਆਂ ਵੀ ਸੋਹਿਲਾ, ਇਹ ਦੋ ਵੇਲੇ ਕਿਉਂ? ਇਸ ਦੇ ਅਰਥ ਇਕ ਗੁਰਮੁਖ ਵਿਦਵਾਨ ਨੇ ਬੜੇ ਸੋਹਣੇ ਕੀਤੇ ਹਨ। ਉਹ ਕਹਿੰਦੇ ਹਨ ਕਿ ਚਿੱਖਾ ਵੇਲੇ ਸੋਹਿਲਾ ਪੜ੍ਹਨਾ ਤੇ ਰਾਤ ਨੂੰ ਸੌਣ ਲੱਗਿਆਂ ਸੋਹਿਲੇ ਸਾਹਿਬ ਦਾ ਪਾਠ ਕਰਨਾ ਇਹ ਸਾਨੂੰ ਗੱਲ ਚੇਤੇ ਕਰਾਉਂਦੇ ਹਨ ਕਿ ਮੌਤ ਤੇ ਨੀਂਦ ਦਾ ਆਪਸੀ ਕੋਈ ਸੰਬੰਧ ਹੈ। ਇਹ ਕਿਵੇਂ? ਉਹ ਸਿਆਣੇ ਪੁਰਸ਼ ਕਹਿੰਦੇ ਸਨ ਕਿ ਚੇਤੇ ਰੱਖੀਂ ਪਿਆਰਿਆ ! ਨੀਂਦ ਇਕ ਛੋਟੀ ਮੌਤ ਹੈ ਤੇ ਮੌਤ ਇਕ ਬੜੀ ਵੱਡੀ ਨੀਂਦ ਹੈ। ਜਦੋਂ ਤੂੰ ਰਾਤ ਨੂੰ ਸੌਂਦਾ ਹੈਂ ਤਾਂ ਛੋਟੀ ਮੌਤ ਮਾਨੋਂ ਮਰਦਾ ਹੈਂ। ਉਦੋਂ ਤੂੰ ਸੋਹਿਲਾ ਪੜ੍ਹ ਕੇ ਸੌਂਦਾ ਹੈਂ ਤੇ ਜਦੋਂ ਲੰਮੀ ਨੀਂਦ ਮੌਤ ਵਿਚ ਸੌਂ ਜਾਣਾ ਹੈ ਤਾਂ ਉਦੋਂ ਵੀ ਤੇਰੇ ਲਈ ਸੋਹਿਲਾ ਪੜ੍ਹਿਆ ਜਾਣਾ ਹੈ॥

ਜ਼ਿੰਦਗੀ ਵੀ ਇਕ ਰਾਤ ਹੈ। ਹੇ ਸਤਿਗੁਰੂ ! ਸਾਡੀ ਬਾਹਰ ਦੀ ਰਾਤ ਤੇ ਜ਼ਿੰਦਗੀ ਦੀ ਰਾਤ ਵਿਚ ਥੋੜਾ ਜਿਹਾ ਫ਼ਰਕ ਹੈ। 8 ਵਜੇ ਰਾਤ ਪੈ ਜਾਏ ਤਾਂ ਚੇਤੇ ਰੱਖਿਉ, ਸਾਰੇ ਸ਼ਹਿਰ ਲਈ ਰਾਤ ਇਕੋ ਜਿਹੀ ਹੈ। ਇਹ ਨਹੀਂ ਕਿ ਮੇਰੇ ਘਰ ਵਿਚ 8 ਵਜੇ ਰਾਤ ਪਵੇਗੀ ਤੇ ਆਪ ਜੀ ਦੇ ਘਰ ਵਿਚ 11 ਵਜੇ ਰਾਤ ਪਵੇਗੀ। ਇਕੋ ਵੇਲੇ ਅੰਧਕਾਰ ਸ਼ਹਿਰ 'ਤੇ ਪਸਰਿਆ ਤੇ ਇਕੋ ਵੇਲੇ ਸਵੇਰੇ ਪ੍ਰਭਾਤ ਹੋਈ। ਬੱਚੇ ਲਈ ਰਾਤ ਵੱਡੀ ਨਹੀਂ, ਬਜ਼ੁਰਗ ਲਈ ਰਾਤ ਛੋਟੀ ਨਹੀਂ। ਨੌਜਵਾਨ ਲਈ ਰਾਤ ਥੋੜੀ ਨਹੀਂ। ਰਾਤ ਦਾ ਸਮਾਂ ਸਾਰਿਆਂ ਲਈ ਇਕੋ ਜਿਹਾ ਹੈ, ਪਰ ਗੁਰਮੁਖੋ ! ਜ਼ਿੰਦਗੀ ਦੀ ਰਾਤ ਦਾ ਸਮਾਂ ਸਾਰਿਆਂ ਲਈ ਇਕੋ ਜਿਹਾ ਨਹੀਂ। ਹਜ਼ੂਰ ਨੇ ਬਾਣੀ ਵਿਚ ਸੌਣੇ ਨੂੰ ਤੇ ਮਰਨੇ ਨੂੰ ਇਕ ਥਾਂ 'ਤੇ ਇਕੱਠਾ ਰੱਖਿਆ। ਆਪ ਕਬੀਰ ਸਾਹਿਬ ਦਾ ਸਲੋਕ ਪੜ੍ਹਦੇ ਹੋ। ਉਸਦੇ ਵਿਚ ਉਹਨਾਂ ਨੇ ਪਹਿਲਾਂ ਇਸ ਰਾਤ ਤੋਂ ਉੱਠਣ ਦੀ ਗੱਲ ਕਹੀ ਤੇ

ਜਿਹੜਾ ਬੰਦਾ ਨੀਂਦ ਤੋਂ ਨਹੀਂ ਜਾਗਦਾ, ਉਸਨੂੰ ਕਹਿੰਦੇ ਹਨ ਅੱਜ ਉੱਠ ਪਵੋ। ਆਵਾਜ਼ ਮਾਰਦੇ ਹਾਂ ਤੇ ਤੂੰ ਗ਼ੁੱਸੇ ਹੁੰਦਾ ਹੈਂ ਕਿ ਮੈਨੂੰ ਸੌਣ ਨਹੀਂ ਦਿੰਦੇ, ਪਰ ਪਿਆਰਿਆ ! ਇਕ ਦਿਨ ਇਹੋ ਜਿਹਾ ਸੌਵੇਂਗਾ ਕਿ ਭਾਵੇਂ ਘਰ ਦੇ ਵੈਣ ਵੀ ਪਾਉਂਦੇ ਰਹਿਣ, ਤੂੰ ਤਾਂ ਵੀ ਨਹੀਂ ਉੱਠ ਸਕੇਂਗਾ। ਬਚਨ ਆਉਂਦਾ ਹੈ-

*ਕਬੀਰ ਸੂਤਾ ਕਿਆ ਕਰਹਿ ਉਠਿ ਕਿ ਨ ਜਪਹਿ ਮੁਰਾਰਿ।*

ਕਿਉਂ? ਕਹਿਣ ਲੱਗੇ-

*ਇਕ ਦਿਨ ਸੋਵਨੁ ਹੋਇਗੋ ਲਾਂਬੇ ਗੋਡ ਪਸਾਰਿ॥*

(ਅੰਗ ੧੩੭੧)

ਇਹ ਛੋਟਾ ਸੌਣਾ ਹੈ, ਉਹ ਬਹੁਤ ਵੱਡਾ ਸੌਣਾ ਹੋ ਜਾਏਗਾ। ਪਿਆਰਿਉ ! ਨੀਂਦ ਵੀ ਕਈ ਤਰ੍ਹਾਂ ਦੀ ਹੈ। ਕਈ ਸੱਜਣ ਅਜਿਹੇ ਹਨ ਜਿਹੜੇ ਅੱਖਾਂ ਕਰਕੇ ਖੁੱਲ੍ਹੀਆਂ ਅੱਖਾਂ ਜਾਗਦੇ ਹਨ। ਜ਼ਬਾਨ ਕਰਕੇ ਬੋਲਦੇ ਹਨ, ਕੰਨਾਂ ਕਰਕੇ ਸੁਣਦੇ ਹਨ ਪਰ ਬਦਕਿਸਮਤੀ ਉਹ ਜਾਗਦੇ ਹੋਏ ਵੀ ਸੁੱਤੇ ਹਨ ਤੇ ਜਿਹੜੇ ਸੋਹਿਲੇ ਗਾਉਣ ਲੱਗ ਪੈਣ, ਉਹ ਰਾਤ ਨੂੰ ਸੁੱਤੇ ਹੋਏ ਵੀ ਜਾਗਦੇ ਹਨ। ਸਤਿਗੁਰੂ ਸਾਨੂੰ ਸਮਝਾਉਂਦੇ ਪਏ ਹਨ ਕਿ ਗੁਰਮੁਖਾ ! ਰਾਤ ਨੂੰ ਸੌਣ ਲੱਗਿਆਂ ਸੋਹਿਲਾ ਗਾ ਕੇ ਸੌਂ। ਹੋ ਸਕਦਾ ਹੈ ਅੱਜ ਦੀ ਰਾਤ ਦਾ ਸੁੱਤਾ ਤੇਰੀ ਜ਼ਿੰਦਗੀ ਦੀ ਇਹ ਆਖ਼ਰੀ ਰਾਤ ਹੋਵੇ। ਜੇ ਆਖ਼ਰੀ ਰਾਤ ਵੀ ਹੋਵੇ ਤਾਂ ਘੱਟੋ ਘੱਟ ਆਪਣੇ ਪਿਆਰੇ ਦਾ ਗੀਤ ਗਾਉਂਦਿਆਂ ਤੂੰ ਇਥੋਂ ਜਾ। ਘੱਟੋ ਘੱਟ ਤੂੰ ਆਪਣੇ ਪਿਆਰੇ ਦਾ ਨੇਮ ਨਿਭਾ ਕੇ ਇਥੋਂ ਤੁਰੀਂ ਤੇ ਗੁਰੂ ਸਾਹਿਬ ਕਹਿਣ ਰਾਤ ਸੱਚਮੁੱਚ ਇਹ ਸੋਹਿਲਾ ਗਾ ਕੇ ਆਇਆ ਹੈ। ਸੋਹਿਲਾ ਮੰਗਲਮਈ ਇਕ ਗੀਤ ਹੈ। ਪਰ ਗੁਰੂ ਸਾਹਿਬ ਨੇ ਕ੍ਰਿਪਾ ਕੀਤੀ। ਕੋਈ ਬੰਦਾ ਅਜਿਹਾ ਨਹੀਂ ਜਿਹੜਾ ਸੋਹਿਲੇ ਨਹੀਂ ਗਾਉਂਦਾ।

ਕੁਝ ਦੁਨੀਆਂ ਦੇ ਸੋਹਿਲੇ ਗਾਉਂਦੇ ਹਨ, ਕੋਈ ਬੰਦਿਆਂ ਦੇ ਸੋਹਿਲੇ ਗਾਉਂਦੇ ਹਨ, ਕੋਈ ਅਮੀਰਾਂ ਦੇ ਸੋਹਿਲੇ ਗਾਉਂਦੇ ਹਨ, ਪਰ ਕਰੋੜਾਂ ਵਿਚੋਂ ਭਾਗਾਂ ਵਾਲਾ ਹੈ ਜਿਹੜਾ ਬਾਬੇ ਦਾ ਸੋਹਿਲਾ ਗਾਉਂਦਾ ਹੈ। ਹਜ਼ੂਰ ਕਹਿੰਦੇ ਹਨ ਕਿ ਸੋਹਿਲਾ ਗਾ ਪ੍ਰਮਾਤਮਾ ਦਾ, ਨਿਰਭਉ ਦਾ ਤੇ ਜਿਸਦਾ ਸੋਹਿਲਾ ਗਾਏਂਗਾ ਗੁਰਮੁਖਾ, ਇਕ ਦਿਨ ਉਸਦੇ ਵਰਗਾ ਬਣ ਜਾਏਂਗਾ। ਪਹਿਲੀ ਗੱਲ ਕਿ ਸੋਹਿਲਾ ਗਾਉਣਾ ਹੈ ਤਾਂ ਕਰਤੇ ਦਾ ਗਾਈਂ। ਧੰਨ ਗੁਰੂ ਅਰਜਨ ਸਾਹਿਬ ਕ੍ਰਿਪਾਲਤਾ ਪਏ ਕਰਦੇ ਹਨ। ਇਸਦੇ ਅਰਥ ਮੈਂ ਥੋੜੇ ਜਿਹੇ ਆਰੰਭ ਕਰਨਾ ਚਾਹੁੰਦਾ ਹਾਂ, ਇਕ ਬੇਨਤੀ ਹੋਰ ਕਿ ਜਿਹੜੇ ਕਥਾ ਵਿਚ ਮੈਂ ਅਰਥ ਕਰਨ ਲੱਗਾ ਹਾਂ, ਇਹ ਮੇਰਾ ਅਖ਼ੀਰਲਾ ਸੱਚ ਹੈ, ਨਹੀਂ, ਗੁਰੂ ਅਗਾਧ ਬੋਧ ਹੈ। ਜਿੰਨੀ ਸੂਝ ਗੁਰੂ ਜੀ ਦਿੰਦੇ ਹਨ, ਅਰਥ ਅਸੀਂ ਉੱਨੇ ਕਰ ਸਕਦੇ ਹਾਂ। ਸੱਚੇ ਪਾਤਿਸ਼ਾਹ ਨੇ ਅੱਜ ਆਰੰਭਤਾ ਕੀਤੀ ਸੋਹਿਲਾ। ਸੋਹਿਲਾ ਦਾ ਅੱਖਰੀ ਅਰਥ ਹੈ ਮੰਗਲਮਈ ਗੀਤ, ਖ਼ੁਸ਼ੀ ਦਾ ਗੀਤ, ਜਿਹੜਾ ਵਿਆਹ ਤੋਂ ਪਹਿਲਾਂ ਪੜ੍ਹਿਆ ਜਾਂਦਾ ਹੈ। ਗੁਰਮੁਖ ਪਿਆਰੇ ਦੇ ਮਿਲਾਪ ਹੋਣ ਤੋਂ ਪਹਿਲਾਂ ਗੀਤ ਗਾਏ ਜਾਂਦੇ ਹਨ, ਤੂੰ ਪਿਆਰੇ ਦੇ



ਘਰ ਵਿਚ ਕੂਚ ਕਰਨ ਤੋਂ ਪਹਿਲਾਂ ਆਪਣੇ ਸੋਹਿਲੇ ਆਪ ਗਾ। ਰਾਗੁ ਗਉੜੀ ਦੀਪਕੀ। ਦੋ ਰਾਗਾਂ ਦਾ ਸੁਮੇਲ ਹੈ, ਇਕੱਲਾ ਦੀਪਕ ਵੀ ਨਹੀਂ ਤੇ ਇਕੱਲੀ ਗਉੜੀ ਵੀ ਨਹੀਂ। ਕਿਉਂਕਿ ਇਕੱਲਾ ਗਉੜੀ ਰਾਗ ਜਿਹੜਾ ਹੈ ਇਸ ਵਿਚ 12 ਪ੍ਰਕਾਰ ਦੀ ਗਉੜੀ ਹੈ।

ਰਾਗੁ ਗਉੜੀ ਦੀਪਕੀ ਮਹਲਾ ੧ ॥

ਮਹਲਾ ਦਾ ਅੱਖਰੀ ਅਰਥ ਹੈ ਸਰੀਰ। ਜਿਸ ਸਰੀਰ ਰਾਹੀਂ ਇਹ ਬਾਣੀ ਆਈ। ਅਗਲਾ ਬਚਨ ੧। ੧ ਦਾ ਅੱਖਰੀ ਅਰਥ ਹੈ ਧੰਨ ਗੁਰੂ ਨਾਨਕ ਸਾਹਿਬ ਜੀ। ਇਸਨੂੰ ਇਕ ਨਹੀਂ ਪੜ੍ਹਨਾ, ਇਸਨੂੰ ਪਹਿਲਾ ਹੀ ਪੜ੍ਹਨਾ ਹੈ। ਕਿਉਂਕਿ ਸ੍ਰੀਰਾਗੁ ਦੀ ਆਰੰਭਤਾ ਵਿਚ ਬਾਬਾ ਜੀ ਨੇ ਸਿਰਲੇਖ ਹੀ ਇਹ ਦਿੱਤਾ ਹੈ

ਸ੍ਰੀਰਾਗੁ ਮਹਲਾ ੧ ਪਹਿਲਾ ॥

ਇਥੇ ਹਜ਼ੂਰ ਨੇ ਪਹਿਲੇ ਸਰੀਰ ਰਾਹੀਂ ਕ੍ਰਿਪਾ ਕੀਤੀ। ਸਭ ਤੋਂ ਪਹਿਲਾਂ ਆਪਣੇ ਪਿਆਰੇ ਦਾ ਮੰਗਲ ਕੀਤਾ।

ੴ ਸਤਿਗੁਰ ਪ੍ਰਸਾਦਿ ॥

ਪ੍ਰਮਾਤਮਾ ਇਕ ਹੈ, ਅਦੁੱਤੀ ਹੈ, ਜਿਸ ਵਰਗਾ ਹੋਰ ਕੋਈ ਨਹੀਂ। ਨਾਲ ਯੁਕਤੀ ਦੱਸ ਦਿੱਤੀ ਸਤਿਗੁਰ ਪ੍ਰਸਾਦਿ॥ ਜੇ ਉਸਨੂੰ ਮਿਲਣਾ ਚਾਹੁੰਦਾ ਹੈਂ, ਉਸ ਤੱਕ ਪਹੁੰਚਣਾ ਚਾਹੁੰਦਾ ਹੈ ਤਾਂ ਫਿਰ ਗੁਰੂ ਦੀ ਕ੍ਰਿਪਾ ਨਾਲ। ਇਥੇ ਪਾਠ ਪ੍ਰਸ਼ਾਦਿ ਨਹੀਂ ਕਰਨਾ। ਇਸਦਾ ਅਰਥ ਹੈ ਦੇਗ। ਇਥੇ ਪ੍ਰਸਾਦਿ ਹੈ।

*ਜੈ ਘਰਿ ਕੀਰਤਿ ਆਖੀਐ*

ਦੇਖੋ ਇਹ ਵੀ ਸ਼ਬਦ ਬੜਾ ਭਾਵ ਪੂਰਤ ਹੈ ਪ੍ਰਸਾਦਿ। ਸਿੱਖੀ ਵਿਚ ਜਿੰਨੀ ਵੀ ਕ੍ਰਿਪਾ ਵਾਪਰਦੀ ਹੈ, ਜੋ ਦਾਤ ਮਿਲਦੀ ਹੈ, ਕਦੀ ਵੀ ਇਹ ਦਾਅਵਾ ਨਹੀਂ ਕੀਤਾ ਜਾਂਦਾ ਕਿ ਸਾਡੀ ਕਮਾਈ ਹੈ। ਸਿਰਫ਼ ਇਕੋ ਗੱਲ ਕਹੀ ਜਾਂਦੀ ਹੈ ਕਿ ਪ੍ਰਸਾਦਿ, ਕ੍ਰਿਪਾ। ਪਿਛਲੇ ਦਿਨੀਂ ਮੈਂ ਬਾਬਾ ਬੁੱਢਾ ਸਾਹਿਬ ਜੀ ਦਾ ਜੀਵਨ ਪੜ੍ਹਦਾ ਪਿਆ ਸੀ। ਬਾਬਾ ਜੀ 125 ਸਾਲ ਜ਼ਿੰਦਗੀ ਦਾ ਸਫ਼ਰ ਕਰਕੇ ਗਏ ਹਨ। ਜਿਸ ਵੇਲੇ ਬਾਬਾ ਜੀ ਨੇ ਆਪਣਾ ਸਰੀਰਕ ਚੋਲਾ ਤਿਆਗਿਆ, ਸੋਹਿਲਾ ਗਾਉਣ ਵਾਲੇ ਨੂੰ ਪਤਾ ਹੈ ਕਿ ਮੌਤ ਆਉਣੀ ਹੈ। ਉਹਨਾਂ ਨੇ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਆਪ ਸੁਨੇਹਾ ਦੇ ਕੇ ਬੁਲਾਇਆ ਸੀ ਤੇ ਨਾਲ ਇਹ ਵੀ ਬਚਨ ਕੀਤੇ ਸਨ ਕਿ ਸੱਚੇ ਪਾਤਿਸ਼ਾਹ ! ਬਸ ਜਿਸ ਦਿਨ ਇਸ ਚੋਲੇ ਨੂੰ ਛੱਡ ਕੇ ਤੁਰਨਾ ਹੈ, ਮੇਰਾ ਮਰਨਾ ਸਾਂਭ ਲਿਆ ਜੇ। ਗੁਰੂ ਹਰਿਗੋਬਿੰਦ ਸਾਹਿਬ ਰਮਦਾਸ ਗਏ। ਬਾਬਾ ਬੁੱਢਾ ਸਾਹਿਬ ਜੀ ਦੇ ਕੋਲ ਬੈਠੇ। ਬਚਨ ਬਿਲਾਸ ਹੋਏ ਤੇ ਕਿਹੋ ਜਿਹੀ ਉਹ ਰਾਤ ਹੋਵੇਗੀ ਜਦੋਂ ਪਤਾ ਹੈ ਕਿ ਸਿਰਫ਼ ਇਸ ਸਰੀਰ ਨੇ ਜਿਹੜਾ 125 ਸਾਲ ਤੋਂ ਇਸ ਸੰਸਾਰ ਵਿਚ ਆਇਆ ਹੈ, ਅੰਮ੍ਰਿਤ ਵੇਲੇ ਇਸਨੇ ਚੋਲਾ ਤਿਆਗ ਕੇ ਚਲੇ ਜਾਣਾ ਹੈ। ਉਹ ਰਾਤ ਕਿਹੋ ਜਿਹੀ ਬਿਸਮਾਦ ਵਾਲੀ ਹੋਵੇਗੀ। ਫਿਰ ਉਹਨਾਂ

ਨੂੰ ਦੁੱਖ ਕੋਈ ਨਹੀਂ। ਉਹਨਾਂ ਨੂੰ ਪੀੜਾ ਕੋਈ ਨਹੀਂ। ਕਲੇਸ਼ ਕੋਈ ਨਹੀਂ। ਇਹ ਵੀ ਪਤਾ ਹੈ ਕਿ ਅੰਮ੍ਰਿਤ ਵੇਲੇ ਇਸ ਸਤਿਪੁਰਸ਼ ਨੇ ਚਲੇ ਜਾਣਾ ਹੈ। ਉਹ ਸਾਰੀ ਰਾਤ ਸਿੱਖਾਂ ਨੇ ਕਿਹੋ ਜਿਹੀ ਆਨੰਦ ਵਿਚ ਬਤੀਤ ਕੀਤੀ ਹੋਵੇਗੀ।

ਉਸ ਰਾਤ ਭਾਈ ਬਿਧੀ ਚੰਦ ਜੀ ਨੇ ਇਕ ਬਚਨ ਪੁੱਛ ਲਿਆ ਕਿ ਬਾਬਾ ਜੀ ! ਆਪ ਨੇ ਗੁਰੂ ਨਾਨਕ ਸਾਹਿਬ ਦੀ ਕ੍ਰਿਪਾ ਮਾਣੀ, ਗੁਰੂ ਅੰਗਦ ਸਾਹਿਬ ਦਾ ਪਿਆਰ ਮਾਣਿਆ। ਛੇ ਗੁਰੂ ਸਹਿਬਾਨਾਂ ਦੇ ਨੇੜੇ ਰਹਿ ਕੇ ਸਭ ਤੋਂ ਵੱਧ ਪਿਆਰ ਮਾਣਿਆ ਪਰ ਸਾਨੂੰ ਇਕ ਕ੍ਰਿਪਾ ਕਰਕੇ ਦੱਸ ਜਾਇਉ ਕਿ ਸਾਈਂ ਨੂੰ ਕਿਵੇਂ ਰੀਝਾਇਆ ਹੈ? ਬਾਬਾ ਜੀ ਨੇ ਉਥੇ ਉੱਤਰ ਦਿੱਤਾ ਕਿ ਕਿਰਨ ਤੋਂ ਨਾ ਪੁੱਛੋ, ਸੂਰਜ ਕੋਲ ਬੈਠਾ ਹੈ, ਇਹਨਾਂ ਤੋਂ ਪੁੱਛੋ। ਮੈਂ ਤਾਂ ਕਿਰਨ ਹਾਂ। ਇਹ ਨਿਕਲੇਗਾ ਤਾਂ ਕਿਰਨ ਨਿਕਲੇਗੀ। ਸੂਰਜ ਤੋਂ ਬਿਨਾਂ ਕਿਰਨ ਦੀ ਕੀਮਤ ਕੀ ਹੈ। ਸਿੱਖ ਕਹਿੰਦੇ ਹਨ ਕਿ ਸਮਝੇ ਨਹੀਂ। ਕਹਿਣ ਲੱਗੇ ਕਿ ਮੈਂ ਸਿੱਖ ਹਾਂ। ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਪੁੱਛੋ ਕਿ ਕਿਵੇਂ ਰੀਝਾਇਆ ਜਾਂਦਾ ਹੈ। ਇੰਨੀ ਅੰਦਰ ਦੀ ਨਿਮਰਤਾ। ਸਿੱਖ ਹਾਲਾਂਕਿ ਅਰਦਾਸ ਕਰਦੇ ਹਨ, ਕ੍ਰਿਪਾਨਾਂ ਪਾਉਂਦੇ ਹਨ, ਗੁਰੂ ਹਰਿਗੋਬਿੰਦ ਸਾਹਿਬ ਦੇ ਨਾਲ ਲੱਗ ਕੇ ਤਖ਼ਤ ਰਚਦੇ ਹਨ, ਪਰ ਕਿਤੇ ਨਹੀਂ ਕਹਿੰਦੇ ਪਏ ਕਿ ਮੈਂ ਬੜਾ ਵੱਡਾ ਸਿੱਖ ਹਾਂ। ਫਿਰ ਵੀ ਕਹੀ ਜਾਂਦੇ ਹਨ ਕਿ ਤੁਸੀਂ ਸੂਰਜ ਹੋ ਤੇ ਮੈਂ ਕਿਰਨ ਹਾਂ।

ਧੰਨ ਗੁਰੂ ਹਰਿਗੋਬਿੰਦ ਸਾਹਿਬ ਨੇ ਸੁਣ ਕੇ ਬਸ ਇੰਨੇ ਸ਼ਬਦ ਕਹੇ ਸਨ - ਬਾਬਾ ਜੀ ! ਇਹ ਸਿੱਖੀ ਦੀ ਹੱਦ ਹੈ। ਗੁਰਮੁਖੋ ! ਨਾਲ ਕਿਹਾ ਬਾਬਾ ਜੀ ! ਦੱਸੋ ਤੁਸੀਂ ਇੰਨਾ ਵੱਡਾ ਪਿਆਰ ਆਪਣੇ ਹਿਰਦੇ ਵਿਚ ਸਮੋ ਕੇ ਬੈਠੇ ਹੋ ਤੇ ਬਾਬਾ ਜੀ ਨੇ ਉੱਤਰ ਦਿੱਤਾ ਸੀ ਕਿ ਗੁਰਸਿੱਖੋ ! ਜੱਪ ਕਰੋ ਬਾਣੀ ਦਾ, ਸਿਮਰਨ ਕਰੋ ਵਾਹਿਗੁਰੂ ਦਾ, ਸੇਵਾ ਕਰੋ ਗੁਰੂ ਦੀ, ਚਾਕਰੀ ਕਰੋ ਗੁਰੂ ਦੇ ਦਰ ਦੀ, ਪਰ ਸਭ ਕੁਝ ਕਰਨ ਤੋਂ ਬਾਅਦ ਵੀ ਆਪਣੀ ਚਾਕਰੀ, ਆਪਣੇ ਸਿਮਰਨ, ਆਪਣੇ ਜੱਪ ਦਾ ਕਦੀ ਵੀ ਦਾਅਵਾ ਨਾ ਕਰਿਉ। ਜਦੋਂ ਵੀ ਅਰਦਾਸ ਕਰਿਉ ਉਦੋਂ ਪ੍ਰਸਾਦਿ ਦੀ, ਕ੍ਰਿਪਾ ਦੀ ਕਰੋ। ਨਾਲ ਕਿਹਾ ਜਦੋਂ ਅਸੀਂ ਗੁਰੂ ਘਰ ਆਉਂਦੇ ਹਾਂ ਪ੍ਰਸਾਦਿ ਪੈਸਿਆਂ ਨਾਲ ਨਹੀਂ ਮਿਲਦਾ, ਪ੍ਰਸਾਦਿ ਤਾਂ ਕੇਵਲ ਬੁਕ ਬਣਾਉਣ ਵਾਲਿਆਂ ਨੂੰ ਮਿਲਦਾ ਹੈ। ਗੁਰੂ ਦੀ ਕ੍ਰਿਪਾ ਵੀ ਰੁਪਇਆਂ ਨਾਲ ਨਹੀਂ, ਗੁਰੂ ਦੀ ਕ੍ਰਿਪਾ ਉਦੋਂ ਮਿਲਦੀ ਹੈ ਜਦੋਂ ਸੇਵਾ ਕਰ ਕਰ ਕੇ ਸਿੱਖ ਦਾ ਅੰਦਰ ਬੁਕ ਦੀ ਤਰ੍ਹਾਂ ਬਣ ਜਾਂਦਾ ਹੈ। ਪਾਤਰ ਬਣ। ਹਜ਼ੂਰ ਨੇ ਕਿਹਾ ਇਕ ਅਦੁੱਤੀ ਹੈ। ਅੱਗੇ ਕਹਿਣ ਲੱਗੇ-

*ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ॥*

ਜੈ ਦਾ ਅੱਖਰੀ ਅਰਥ ਹੈ ਜਿਸ। ਜਿਸ ਘਰ ਵਿਚ ਕਰਤੇ ਦੀ ਵੀਚਾਰ ਕੀਤੀ ਜਾਏ। ਕਰਤੇ ਦੀ ਕੀਰਤੀ ਕੀਤੀ ਜਾਏ। ਹੁਣ ਉਹ ਘਰ ਕਿਹੜਾ ਹੈ? ਆਪ ਬਾਣੀ ਪੜ੍ਹਦੇ ਹੋ। ਕਬੀਰ ਸਾਹਿਬ ਦਾ ਇਕ ਬਚਨ ਆਉਂਦਾ ਹੈ-

*ਭਲੀ ਸਰੀ ਮੁਈ ਮੇਰੀ ਪਹਿਲੀ ਬਰੀ॥*



*ਜੁਗੁ ਜੁਗੁ ਜੀਵਉ ਮੇਰੀ ਅਬ ਕੀ ਧਰੀ॥*

(ਅੰਗ ੪੮੩)

ਕਹਿਣ ਲੱਗਾ ਕਿ ਪ੍ਰਮਾਤਮਾ ! ਚੰਗਾ ਹੋਇਆ, ਜਿਸਦੇ ਨਾਲ ਪਹਿਲਾ ਵਿਆਹ ਹੋਇਆ ਸੀ, ਉਹ ਇਸਤਰੀ ਮਰ ਗਈ। ਜਿਹੜੀ ਹੁਣ ਆਈ ਹੈ, ਕ੍ਰਿਪਾ ਕਰੀਂ ਇਸਨੂੰ ਤੱਤੀ ਵਾਅ ਨਾ ਲੱਗੇ। ਅੱਖਰੀ ਅਰਥ ਇਹ ਹੈ। ਪਰ ਭਾਵ ਅਰਥ ਹਨ - ਮੇਰੇ ਦਾਤਾ ! ਮੈਂ ਤੇਰਾ ਸ਼ੁਕਰ ਕਰਾਂ, ਜਿਹੜੀ ਮੱਤ ਮੈਂ ਜਨਮ ਨਾਲ ਵਿਆਹ ਕੇ ਲਿਆਇਆ ਸੀ, ਤੇਰੀ ਕ੍ਰਿਪਾ ਨਾਲ ਉਹ ਮਰ ਗਈ ਹੈ। ਤੇਰੇ ਘਰ ਮੇਰਾ ਨਵਾਂ ਜਨਮ ਹੋਇਆ ਹੈ। ਹੁਣ ਜਿਹੜੀ ਮੈਨੂੰ ਗੁਰਮਤਿ ਦੀ ਸੁਮੱਤ ਦਿੱਤੀ ਹੈ, ਕ੍ਰਿਪਾ ਕਰੀਂ, ਇਸ ਮੱਤ ਨੂੰ ਕਦੀ ਤੱਤੀ ਵਾਅ ਨਾ ਲੱਗੇ।

ਹੁਣ ਇਥੇ ਘਰਿ ਦਾ ਅੱਖਰੀ ਅਰਥ ਕਰਾਂਗੇ ਸਤਿਸੰਗਤ ਰੂਪੀ ਘਰ। ਜਿਸ ਸਤਿਸੰਗਤ ਰੂਪੀ ਘਰ ਵਿਚ ਕਰਤੇ ਦੀ ਕੀਰਤੀ ਹੋਵੇ-

*ਤਿਤੁ ਘਰਿ*

ਉਸ ਘਰ ਵਿਚ-

*ਗਾਵਹੁ ਸੋਹਿਲਾ ਸਿਵਰਿਹੁ ਸਿਰਜਣਹਾਰੋ॥*

ਸਿਵਰਿਹੁ ਦਾ ਅੱਖਰੀ ਅਰਥ ਹੈ ਸਿਮਰੋ, ਚੇਤੇ ਕਰੋ। ਸਿਰਜਣਹਾਰੋ ਦਾ ਅਰਥ ਹੈ ਜਿਹੜਾ ਸਾਰਿਆਂ ਨੂੰ ਸਿਰਜਣ ਵਾਲਾ ਹੈ। ਭਾਈ ਸਤਿਸੰਗਤ ਰੂਪੀ ਘਰ ਵਿਚ ਬੈਠ ਕੇ ਕਰਤੇ ਦੀ ਕੀਰਤੀ ਗਾਉ। ਫਿਰ ਬਚਨ ਕੀਤਾ-

*ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ॥*

ਨਿਰਭਉ ਜਿਸਨੂੰ ਕਿਸੇ ਦਾ ਭਉ ਨਹੀਂ। ਮੇਰੇ ਉਸ ਵਾਹਿਗੁਰੂ ਦੇ ਗੀਤ ਗਾਉ, ਜਿਸ ਪਿਆਰੇ ਨੂੰ ਕਿਸੇ ਦਾ ਕੋਈ ਡਰ ਨਹੀਂ। ਉਹ ਨਿਰਭਉ ਹੈ। ਪਿਆਰਿਉ ! ਜਿਹੋ ਜਿਹੇ ਗੀਤ ਗਾਵਾਂਗੇ, ਉਹੋ ਜਿਹੀ ਅੰਦਰ ਦੀ ਬਿਰਤੀ ਬਣ ਜਾਵੇਗੀ। ਪ੍ਰਮਾਤਮਾ ਨੇ ਸਾਨੂੰ ਦਰਵਾਜ਼ੇ ਦਿੱਤੇ ਹਨ, ਅਸੀਂ ਕਦੀ ਅੰਦਰ ਰੱਖਵਾਲੀ ਕਰੀਏ ਗੁਰਮੁਖੋ ! ਅੱਖਾਂ ਦਿੱਤੀਆਂ ਸਨ ਆਪਣੇ ਅੰਦਰ ਨੂੰ ਬਚਾਉਣ ਲਈ, ਇਹ ਕਮਲੀਆਂ ਲੋਕਾਂ ਦੇ ਘਰ ਨੂੰ ਦੇਖਦੀਆਂ ਰਹੀਆਂ ਤੇ ਆਪਣਾ ਘਰ ਲੁੱਟਿਆ ਗਿਆ। ਕੰਨ ਦਿੱਤੇ ਸਨ ਆਪਣੇ ਘਰ ਦੀ ਰੱਖਵਾਲੀ ਲਈ। ਆਪਣਾ ਘਰ ਉਜਾੜ ਦਿੱਤਾ। ਗੁਰੂ ਸਾਹਿਬ ਨੇ ਕਿਹਾ ਕਿ ਆਪਣੇ ਘਰ ਨੂੰ ਜਾਣਿਆ ਨਹੀਂ।

ਯਹੂਦੀਆਂ ਵਿਚ ਬੜੀ ਸੋਹਣੀ ਗਾਥਾ ਹੈ। ਕਹਿੰਦੇ ਹਨ, ਇਕ ਵਾਰੀ ਕੋਈ ਸੱਜਣ ਰੋਜ਼ਾਨਾ ਰਾਤ ਨੂੰ ਨਦੀ ਦੇ ਕਿਨਾਰੇ ਜਾਂਦਾ ਸੀ ਤੇ ਸਵੇਰੇ ਦਿਨ ਚੜ੍ਹੇ ਲੋਅ ਲੱਗਦਿਆਂ ਉਸਨੇ ਵਾਪਿਸ ਆ ਜਾਣਾ ਤੇ ਜਿਸ ਨਦੀ ਦੇ ਕਿਨਾਰੇ ਜਾ ਕੇ ਬੈਠਦਾ ਸੀ, ਉਸ ਕਿਨਾਰੇ ਦੇ ਉੱਤੇ ਬੜੇ ਅਮੀਰ ਲੋਕਾਂ ਦੇ ਘਰ ਸਨ। ਉਹਨਾਂ ਬੰਗਲਿਆਂ ਵਾਲਿਆਂ ਨੇ ਇਕ ਨੌਕਰ ਰੱਖਿਆ ਸੀ, ਜਿਹੜਾ ਸਾਰੀ ਰਾਤ ਜਾਗ ਕੇ ਸੜਕ 'ਤੇ ਲੋਕਾਂ ਦੇ ਘਰਾਂ 'ਤੇ ਪਹਿਰਾ ਦਿੰਦਾ ਸੀ, ਪਰ ਉਹ

ਹੈਰਾਨ ਸੀ ਕਿ ਇਹ ਬੰਦਾ ਰਾਤ ਪੈਂਦੀ ਆਉਂਦਾ ਹੈ ਤੇ ਸਵੇਰੇ ਲੋਅ ਲੱਗਦਿਆਂ ਫਿਰ ਵਾਪਿਸ ਚਲਾ ਜਾਂਦਾ ਹੈ। ਇਹ ਕੌਣ ਹੈ? ਇਕ ਰਾਤ ਦੱਬੇ ਪੈਰੀਂ ਉਸਦੇ ਪਿੱਛੇ ਚਲਾ ਗਿਆ ਤੇ ਦੇਖਿਆ ਕਿ ਉਹ ਨਦੀ ਦੇ ਕਿਨਾਰੇ ਚੌਂਕੜਾ ਮਾਰ ਕੇ ਬੈਠ ਗਿਆ। ਨੇਤਰ ਉਸਦੇ ਬੰਦ ਸਨ। ਉਸ ਪਹਿਰੇਦਾਰ ਨੇ ਬੁਲਾਇਆ ਨਹੀਂ, ਉਠਾਇਆ ਨਹੀਂ, ਚੁੱਪ ਕਰਕੇ ਵਾਪਿਸ ਆ ਗਿਆ ਤੇ ਜਦੋਂ ਲੋਅ ਲੱਗੀ, ਸਵੇਰੇ ਪਹੁ ਫੁਟਾਲਾ ਹੋਇਆ ਤਾਂ ਉਹ ਸੱਜਣ ਉੱਠ ਕੇ ਆਪਣੀ ਜਗ੍ਹਾ ਤੋਂ ਵਾਪਿਸ ਆਇਆ ਤੇ ਪਹਿਰੇਦਾਰ ਨੇ ਰੋਕ ਕੇ ਕਿਹਾ ਕਿ ਤੂੰ ਰੋਜ਼ ਜਾਂਦਾ ਕਿੱਥੇ ਹੈਂ ? ਉਸਨੇ ਉੱਤਰ ਦਿੱਤਾ ਕਿ ਤੈਨੂੰ ਇਸਦੇ ਨਾਲ ਕੀ ? ਕਹਿੰਦਾ ਹੈ ਕਿ ਮੈਂ ਇਹਨਾਂ ਬੰਗਲਿਆਂ ਦਾ ਪਹਿਰੇਦਾਰ ਹਾਂ। ਕਹਿਣ ਲੱਗੇ ਕਿ ਅੱਛਾ, ਫਿਰ ਆਪਾਂ ਦੋਨਾਂ ਦਾ ਕੰਮ ਤਾਂ ਇਕੋ ਜਿਹਾ ਹੋਇਆ। ਮੈਂ ਵੀ ਪਹਿਰੇਦਾਰ ਹਾਂ, ਤੂੰ ਵੀ ਪਹਿਰੇਦਾਰ ਹੈਂ। ਕਹਿੰਦਾ ਹੱਦ ਹੋ ਗਈ। ਇਸ ਮੁਹੱਲੇ ਵਿਚ ਇਕੱਲਾ ਮੈਂ ਪਹਿਰੇਦਾਰ ਹਾਂ, ਤੂੰ ਕਿੱਥੋਂ ਆਇਆ ? ਕਹਿੰਦਾ ਫ਼ਰਕ ਇੰਨਾ ਹੈ ਕਿ ਤੂੰ ਰਾਤ ਨੂੰ ਜਾ ਕੇ ਲੋਕਾਂ ਦੇ ਬੂਹਿਆਂ 'ਤੇ ਪਹਿਰੇ ਦਿੰਦਾ ਹੈਂ, ਤੇ ਮੈਂ ਰਾਤ ਨੂੰ ਬੈਠ ਕੇ ਆਪਣੇ ਅੰਦਰ ਦਾ ਪਹਿਰਾ ਦਿੰਦਾ ਹਾਂ। ਜਦੋਂ ਮੈਂ ਉਹ ਗਾਥਾ ਪੜ੍ਹੀ ਤਾਂ ਮੈਨੂੰ ਗੁਰੂ ਗ੍ਰੰਥ ਸਾਹਿਬ ਦੀ ਇਕ ਤੁੱਕ ਚੇਤੇ ਆਈ-

*ਦਿਲ ਦਰਵਾਨੀ ਜੋ ਕਰੇ*

ਮਨਾ ! ਲੋਕਾਂ ਦੇ ਬੂਹਿਆਂ 'ਤੇ ਨਾ ਬੈਠ, ਆਪਣੇ ਬੂਹੇ 'ਤੇ ਬੈਠਣਾ ਸਿਖ।

*ਦਿਲ ਦਰਵਾਨੀ ਜੋ ਕਰੇ ਦਰਵੇਸੀ ਦਿਲੁ ਰਾਸਿ॥*
*ਇਸਕ ਮੁਹਬਤਿ ਨਾਨਕਾ ਲੇਖਾ ਕਰਤੇ ਪਾਸਿ॥*

(ਅੰਗ ੧੦੯੦)

ਹਜ਼ੂਰ ਅੱਜ ਮੇਹਰ ਕਰਦੇ ਹਨ ਕਿ ਜਿਹੋ ਜਿਹੇ ਨੂੰ ਚੇਤੇ ਕਰੋਗੇ, ਉਹੋ ਜਿਹਾ ਅੰਦਰ ਬਣੇਗਾ। ਗੁਰੂ ਅਰਜਨ ਸਾਹਿਬ ਕਹਿਣ ਲੱਗੇ, ਪ੍ਰਮਾਤਮਾ ! ਇਕ ਕ੍ਰਿਪਾ ਕਰੀਂ। ਜੇ ਕੰਨ ਦਿੱਤੇ ਹਨ, ਆਪਣੇ ਸੋਹਲੇ ਤੋਂ ਬਿਨਾਂ ਸਾਕਤਾਂ ਦੀ ਆਵਾਜ਼ ਤੇ ਸਾਕਤਾਂ ਦੇ ਗੀਤ ਕੰਨਾਂ ਵਿਚ ਨਾ ਪੈਣ ਦੇਈਂ। ਕਿਉਂ ? ਕਿਉਂਕਿ ਜੇ ਉਹ ਕੰਨਾਂ ਵਿਚ ਪੈ ਗਏ ਤਾਂ ਤੇਰੀ ਕੀਰਤੀ ਵਿਸਰ ਜਾਏਗੀ।

*ਮੇਰੇ ਮੋਹਨ ਸ੍ਰਵਨੀ ਇਹ ਨ ਸੁਨਾਏ॥*
*ਸਾਕਤ ਗੀਤ ਨਾਦ ਧੁਨਿ ਗਾਵਤ ਬੋਲਤ ਬੋਲ ਅਜਾਏ॥*

(ਅੰਗ ੮੨੦)

ਸਾਕਤਾਂ ਦੇ ਗੀਤ, ਟੁੱਟਿਆਂ ਹੋਇਆਂ ਦੀਆਂ ਗੱਲਾਂ ਨਾ ਪਾਈਂ। ਕਿਉਂ? ਕਹਿਣ ਲੱਗੇ ਕਿ ਜਿਹੋ ਜਿਹੀਆਂ ਸੁਣਾਂਗੇ ਤੇ ਜਿਹੋ ਜਿਹੀਆਂ ਕਰਾਂਗੇ, ਜੀਵਨ ਉਹੋ ਜਿਹਾ ਬਣ ਜਾਏਗਾ। ਮੇਰੇ ਨਿਰਭਉ ਦਾ ਸੋਹਿਲਾ ਗਾਉ। ਜੇ ਗਾਉਗੇ ਫਿਰ ਹੋਵੇਗਾ ਕੀ ?



*ਜਿਨ ਨਿਰਭਉ ਜਿਨ੍ ਹਰਿ ਨਿਰਭਉ*
*ਧਿਆਇਆ ਜੀ ਤਿਨ ਕਾ ਭਉ ਸਭੁ ਗਵਾਸੀ॥*

(ਅੰਗ ੩੪੮)

ਜਦੋਂ ਗਾਉਗੇ ਫਿਰ ਨਿਰਭਉ ਨੂੰ ਗਾਂਦਿਆਂ ਗਾਂਦਿਆਂ ਗਿਆਨੀ ਬਣ ਜਾਉਗੇ। ਕਥਾ ਕਰਦਿਆਂ ਗਿਆਨੀ ਨਹੀਂ, ਗਿਆਨ ਦੀਆਂ ਗੱਲਾਂ ਕਰਦਿਆਂ ਗਿਆਨੀ ਨਹੀਂ, ਨਿਰਭਉ ਦੇ ਸੋਹਿਲੇ ਗਾਉਂਦਿਆਂ ਇਕ ਦਿਨ ਉਹ ਗਿਆਨੀ ਬਣੋਗੇ ਜਿਸਨੂੰ ਸਾਹਿਬ ਕਹਿੰਦੇ ਹਨ ਫਿਰ ਨਿਰਭਉ ਗਾਉਣ ਵਾਲਾ-

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥*
*ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨ॥*

(ਅੰਗ ੧੪੨੭)

## *ਹਉ ਵਾਰੀ*

ਮੈਂ ਕੁਰਬਾਨ ਜਾਂਦਾ ਹਾਂ। ਕਿਸ ਤੋਂ?

*ਜਿਤੁ ਸੋਹਿਲੈ ਸਦਾ ਸੁਖੁ ਹੋਇ॥*

ਜਿਸ ਗੀਤ ਨੂੰ, ਜਿਸ ਕੀਰਤਨ ਨੂੰ ਕਰਨ ਨਾਲ ਸਦਾ ਸੁੱਖ ਹੋਵੇਗਾ। ਬੰਦਾ ਥੱਕਿਆ ਟੁੱਟਿਆ ਰਾਤ ਨੂੰ ਜਦੋਂ ਇਹ ਤੁੱਕਾਂ ਪੜ੍ਹੇਗਾ ਤਾਂ ਕਿਉਂ ਨਹੀਂ ਸੁੱਖ ਦੀ ਨੀਂਦ ਆਵੇਗੀ। ਸੋਹਿਲਾ ਸੁੱਖ ਦੀ ਨੀਂਦ ਦੇਵੇਗਾ। ਬਾਕੀ ਜਿਹੜੇ ਸੁੱਖ ਹਨ ਇਹ ਥੋੜ੍ਹੀ ਦੇਰ ਲਈ ਹਨ।

ਕੁਝ ਸੁੱਖ ਅਸੀਂ ਸਰੀਰ ਨਾਲ ਲੈ ਕੇ ਆਏ ਹਾਂ। ਅੱਖਾਂ ਦੀ ਜੋਤ ਲੈ ਕੇ ਆਏ ਹਾਂ, ਕੰਨਾਂ ਦੀ ਸ੍ਰੋਤ ਲੈ ਕੇ ਆਏ ਹਾਂ, ਗਲੇ ਦੀ ਆਵਾਜ਼ ਤੇ ਜ਼ਬਾਨ ਦੇ ਸ਼ਬਦ ਲੈ ਕੇ ਆਏ ਹਾਂ, ਪੈਰਾਂ ਨਾਲ ਚੱਲਣ ਦੀ ਤੇ ਹੱਥਾਂ ਨਾਲ ਕਰਨ ਦੀ ਸੱਤਿਆ ਲੈ ਕੇ ਆਏ ਹਾਂ, ਪਰ ਇਹ ਵੀ ਸੁੱਖ ਸਦੀਵੀ ਨਹੀਂ। ਗੁਰੂ ਸਾਹਿਬ ਕਹਿਣ ਲੱਗੇ ਕਿ ਜਿਹੜਾ ਮੋਰਾਂ ਦੀ ਤਰ੍ਹਾਂ ਪੈਲਾਂ ਪਾਉਂਦਾ ਸੀ, ਹਾਥੀ ਦੀ ਤਰ੍ਹਾਂ ਠੁਮਕ ਠੁਮਕ ਤੁਰਦਾ ਸੀ, ਹੁਣ

*ਭੂੰਡੀ ਚਾਲ ਚਰਣ ਕਰ ਖਿਸਰੇ ਤੁਚਾ ਦੇਹ ਕਮਲਾਨੀ॥*
*ਨੇਤ੍ਰੀ ਧੁੰਧਿ ਕਰਨ ਭਏ ਬਹਰੇ ਮਨਮੁਖਿ ਨਾਮੁ ਨ ਜਾਨੀ॥*

(ਅੰਗ ੧੧੨੬)

ਸਰੀਰ ਦੇ ਅੰਗਾਂ ਦਾ ਸੁੱਖ ਸਦੀਵੀ ਨਹੀਂ, ਪਰ ਜੇ ਅੰਤਰ ਆਤਮੇ ਸੋਹਿਲਾ ਗਾਵੇਂਗਾ ਤਾਂ ਚੇਤੇ ਰੱਖੀਂ, ਚਿੱਖਾ ਬਲਣ ਤੋਂ ਬਾਅਦ ਹੱਡੀਆਂ ਸੜਨਗੀਆਂ ਪਰ ਸੋਹਿਲਾ ਗਾਉਣ ਵਾਲੇ ਦੀ ਆਤਮਾ ਸੁੱਖੀ ਹੋਵੇਗੀ। ਸੱਚੇ ਪਾਤਿਸ਼ਾਹ ! ਜਿਸਨੂੰ ਆਪ ਨੇ ਕਿਹਾ-

*ਕਰਤੇ ਕਾ ਹੋਇ ਬੀਚਾਰੋ॥*

ਉਹ ਕਰਤਾ ਹੋਰ ਕੀ ਕ੍ਰਿਪਾ ਕਰਦਾ ਹੈ ? ਕਹਿਣ ਲੱਗੇ-

*ਨਿਤ ਨਿਤ ਜੀਅੜੇ ਸਮਾਲੀਅਨਿ ਦੇਖੈਗਾ ਦੇਵਣਹਾਰੁ ॥*

ਗੁਰਮੁਖੋ ! ਉਹ ਕਰਤਾ ਰੋਜ਼ਾਨਾ ਨਿੱਤ ਨਿੱਤ ਜੀਵਾਂ ਨੂੰ ਸੰਭਾਲਦਾ ਪਿਆ ਹੈ।

*ਦੇਖੈਗਾ ਦੇਵਣਹਾਰੁ ॥*

ਉਹ ਦੇਖਦਾ ਪਿਆ ਹੈ, ਉਹ ਸਾਰਿਆਂ ਨੂੰ ਦਾਤਾਂ ਦੇ ਰਿਹਾ ਹੈ।

*ਤੇਰੇ ਦਾਨੈ ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰੁ ॥*

ਤੇਰੇ ਜਿਹੜਾ ਸ਼ਬਦ ਹੈ, ਇਸਦਾ ਅਰਥ ਹੈ ਤੇਰੇ ਕੋਲੋਂ। ਹੇ ਜੀਵ ! ਤੇਰੇ ਕੋਲ ਕੋਈ ਤਾਕਤ ਨਹੀਂ ਕਿ ਮੇਰੇ ਰੱਬ ਦੇ ਦਾਨ ਦੀ ਕੀਮਤ ਪਾ ਸਕੇਂ। ਜਿਸ ਦਾਤੇ ਦੇ ਦਾਨ ਦੀ ਕੀਮਤ ਨਹੀਂ, ਉਸ ਦਾਤੇ ਦਾ ਅੰਤ ਤੂੰ ਕਿੱਥੇ ਪਾ ਲਵੇਂਗਾ। ਉਹ ਰੋਜ਼ ਜੀਵਾਂ ਨੂੰ ਸੰਭਾਲਦਾ ਹੈ, ਰਿਜ਼ਕ ਦਿੰਦਾ ਹੈ, ਤੇਰੇ ਪਾਸੋਂ ਉਸਦੇ ਦਾਨ ਦੀ ਕੀਮਤ ਨਹੀਂ ਪੈਣੀ ਤੇ ਦਾਤੇ ਦਾ ਅੰਤ ਕਿਵੇਂ।

ਦਾਨ ਕਦੀ ਵੀ ਆਪਣੀ ਘਾਲਣਾ ਨਹੀਂ, ਦਾਨ ਤਾਂ ਪਿਆਰੇ ਦੀ ਰਹਿਮਤ ਹੈ। ਤੁਸੀਂ ਦਾਨ ਦਿੱਤਾ ਮਨੁੱਖਾ ਜਨਮ, ਪਤਾ ਨਹੀਂ ਸਾਡੇ ਵਰਗੇ ਨਿੱਕੇ-ਨਿੱਕੇ ਕਿੰਨੇ ਜੀਵ ਆਏ ਸਨ ਮਾਂ ਦੇ ਉਦਰ ਵਿਚ ਥਾਂ ਲੈਣ ਲਈ, ਸਾਰਿਆਂ ਦੀ ਮੌਤ ਹੋ ਗਈ, ਤੂੰ ਦਾਨ ਦੇ ਦਿੱਤਾ, ਸਾਨੂੰ ਮਾਤਾ ਦੇ ਉਦਰ ਵਿਚ ਥਾਂ ਦੇ ਦਿੱਤੀ। ਤੁਸੀਂ ਅੱਖਾਂ ਦੀ ਜੋਤ ਦਿੱਤੀ। ਬੰਦ ਹੋ ਜਾਣ ਤਾਂ ਦੁਨੀਆਂ ਭਰ ਦੀ ਦੌਲਤ ਵੀ ਦਾਅ 'ਤੇ ਲਾ ਦੇਈਏ ਤਾਂ ਨਹੀਂ ਮਿਲਦੀਆਂ। ਤੇਰੇ ਦਾਨ ਦੀ ਕੀ ਕੀਮਤ ਹੈ? ਬੰਦੇ ਦੇ ਸਰੀਰ ਦੇ ਅੰਗ ਖ਼ਤਮ ਹੋ ਜਾਣ ਤੇ ਸਾਰੇ ਪਰਿਵਾਰ ਦੇ ਜੀਅ ਵੀ ਆਪਣਾ ਆਪ ਵੇਚ ਦੇਣ ਤਾਂ ਗਏ ਹੋਏ ਅੰਗ ਵਾਪਿਸ ਨਹੀਂ ਆਉਂਦੇ। ਤੇਰੇ ਦਾਨ ਦੀ ਕੋਈ ਕੀਮਤ ਨਹੀਂ। ਤਾਂ ਹੀ ਬਾਬਾ ਜੀ ਨੇ ਬਾਣੀ ਵਿਚ ਚੇਤੇ ਕਰਾਇਆ ਹੈ ਕਿ ਜਿਸ ਰੱਬ ਨੂੰ ਉਲਾਹਮੇ ਦਿੰਦਾ ਹੈਂ ਤੇ ਜਿਸ ਜੀਭ ਨਾਲ ਦਿੰਦਾ ਹੈਂ, ਉਹ ਜੀਭ ਵੀ ਤੈਨੂੰ ਪ੍ਰਮਾਤਮਾ ਨੇ ਦਿੱਤੀ ਹੈ। ਬਚਨ ਅਸੀਂ ਪੜ੍ਹਦੇ ਹਾਂ-

*ਜਿਨਿ ਕਨ ਕੀਤੇ ਅਖੀ ਨਾਕੁ ॥*
*ਜਿਨਿ ਜਿਹਵਾ ਦਿਤੀ ਬੋਲੇ ਤਾਤੁ ॥*
*ਜਿਨਿ ਮਨੁ ਰਾਖਿਆ ਅਗਨੀ ਪਾਇ ॥*
*ਵਾਜੈ ਪਵਣੁ ਆਖੈ ਸਭ ਜਾਇ ॥*

(ਅੰਗ ੬੬੧)

*ਇਸੁ ਪਾਨੀ ਤੇ ਜਿਨਿ ਤੂ ਘਰਿਆ ॥ ਮਾਟੀ ਕਾ ਲੇ ਦੇਹੁਰਾ ਕਰਿਆ ॥*

(ਅੰਗ ੯੧੩)



ਆਪ ਆਸਾ ਦੀ ਵਾਰ ਦਾ ਸਵੇਰੇ ਕੀਰਤਨ ਸੁਣਦੇ ਹੋ। ਉਥੇ ਬਾਬਾ ਜੀ ਨੇ ਬਚਨ ਕਿਹਾ ਕਿ ਪ੍ਰਮਾਤਮਾ ਸੁਧਾ ਪ੍ਰੇਮ ਹੈ, ਨਫ਼ਰਤ ਨਹੀਂ। ਜਦੋਂ ਦਾਤ ਦੇਣ ਲੱਗਦਾ ਹੈ ਤਾਂ ਸਾਡੇ ਕੋਲੋਂ ਕੁਝ ਮੰਗਦਾ ਥੋੜ੍ਹੀ ਹੈ। ਸੂਰਜ ਰੋਜ਼ ਚੜ੍ਹਦਾ ਹੈ। ਬਿਜਲੀ ਅਸੀਂ ਬਾਲਦੇ ਹਾਂ ਤੇ ਮਹੀਨੇ ਬਾਅਦ ਦਰਵਾਜ਼ਾ ਖੜਕਾਉਂਦੇ ਹਨ, ਬਿੱਲ ਆ ਜਾਂਦਾ ਹੈ। ਦੋ ਮਹੀਨੇ ਨਾ ਤਾਰੋ ਤਾਂ ਨਾਲ ਹੀ ਕਨੈਕਸ਼ਨ ਕੱਟ ਕੇ ਤਾਰਾਂ ਲੈ ਜਾਂਦੇ ਹਨ। ਪ੍ਰਮਾਤਮਾ ਤਾਂ ਸੂਰਜ ਵੱਤ ਹੈ। ਸਦੀਆਂ ਤੋਂ ਕਿਰਨਾਂ ਦੇ ਰਿਹਾ ਹੈ। ਕਦੀ ਵੀ ਕੁਝ ਮੰਗਦਾ ਨਹੀਂ, ਸਿਰਫ਼ ਦੇ ਹੀ ਰਿਹਾ ਹੈ। ਸੂਰਜ ਕੀ ਮੰਗਦਾ ਹੈ ਸਾਡੇ ਕੋਲੋਂ ? ਹਵਾ ਕੀ ਮੰਗਦੀ ਹੈ ਸਾਡੇ ਤੋਂ ? ਪ੍ਰਮਾਤਮਾ ਨੇ ਮਿੱਟੀ ਵਿਚ ਰਤਨ ਪੈਦਾ ਕੀਤੇ, ਕੀ ਮੰਗਦਾ ਹੈ ਸਾਡੇ ਕੋਲੋਂ ? ਉਹ ਸੁਧਾ ਪ੍ਰੇਮ ਹੈ। ਚੇਤੇ ਰੱਖਿਉ, ਕਰਤਾ ਬਣਨ ਤੋਂ ਪਹਿਲਾਂ ਉਸਦੇ ਚਿੱਤ ਵਿਚ ਆਇਆ ਕਿ ਮੈਂ ਦਾਤਾ ਬਣਾਂ। ਕਿਉਂਕਿ ਜਿਸਨੂੰ ਕਰਨਾ ਹੈ, ਉਸਨੂੰ ਰਿਜ਼ਕ ਵੀ ਦੇਣਾ ਹੈ। ਬਾਬਾ ਜੀ ਨੇ ਬਚਨ ਕੀਤਾ-

*ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ ॥*

(ਅੰਗ ੪੬੩)

ਤਰੁੱਠ ਕੇ, ਇਹ ਨਹੀਂ ਬੱਧਾ-ਚੱਟੀ। ਪਹਿਲਾਂ ਉਹ ਦਾਤਾ ਹੈ, ਕਰਤਾ ਬਾਅਦ ਵਿਚ ਹੈ। ਮਾਂ ਦੀ ਕੁੱਖ ਵਿਚੋਂ ਕਰਤੇ ਨੇ ਜਨਮ ਬਾਅਦ ਵਿਚ ਦਿੱਤਾ, ਪਹਿਲਾਂ ਮਾਂ ਦਾ ਦੁੱਧ ਪੈਦਾ ਕਰ ਦਿੱਤਾ। ਗੁਰਮੁਖੋ ! ਉਸ ਦਾਤੇ ਨਾਲ ਜੁੜੀਏ। ਉਸ ਦੀਆਂ ਦਾਤਾਂ ਦੀ ਕੋਈ ਕੀਮਤ ਨਹੀਂ ਹੈ। ਐਵੇਂ ਅਸੀਂ ਉਲਾਹਮੇ ਦੇਣ ਲੱਗ ਪੈਂਦੇ ਹਾਂ। ਚਾਰ ਪੈਸੇ ਚਲੇ ਜਾਣ ਜਾਂ ਦੁੱਖ ਆ ਜਾਏ ਤਾਂ ਕਹਿਣ ਲੱਗ ਪੈਂਦੇ ਹਾਂ ਕਿ ਰੱਬ ਨੇ ਕੀ ਕੀਤਾ ਸਾਡੇ ਨਾਲ। ਪਿਆਰੇ ਦਾਤੇ ਦਾ ਸ਼ੁਕਰ ਕਰ। ਅਗਲੀ ਗੱਲ ਕਹੀ, ਜਿਹੜੀ ਸਭ ਨਾਲ ਵਾਪਰਨੀ ਹੈ। ਸਾਹਿਬ ਕਹਿਣ ਲੱਗੇ-

*ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ ॥*
*ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥*

ਇਸ ਸ਼ਬਦ ਦੇ ਭਾਵ ਨੂੰ ਸਮਝੀਏ। ਹਜ਼ੂਰ ਕ੍ਰਿਪਾ ਕਰਦੇ ਹਨ ਕਿ ਜਦੋਂ ਬੱਚੀ ਦਾ ਵਿਆਹ ਕਰਦੇ ਹਾਂ। ਪੁਰਾਤਨ ਸਮੇਂ ਜਦੋਂ ਬੱਚੀ ਲਈ ਘਰ ਲੱਭਿਆ ਜਾਂਦਾ ਸੀ ਤਾਂ ਪਹਿਲਾਂ ਕਈ ਸਾਲ ਮੰਗਣੀ ਹੋਈ ਰਹਿਣੀ ਤੇ ਨਾਲ ਕਹਿ ਦੇਣਾ ਕਿ ਇੰਨੇ ਸਾਲ ਰੁੱਕ ਕੇ ਅਸੀਂ ਵਿਆਹ ਕਰਾਂਗੇ। ਜਦੋਂ ਉਹ ਸਾਲ ਆਉਣਾ ਤਾਂ ਕਹਿ ਦੇਣਾ ਕਿ ਇਸ ਸਾਲ ਦਾ ਇਹ ਮਹੀਨਾ ਮਿੱਥ ਲਉ। ਉਸ ਤੋਂ ਬਾਅਦ ਮਹੀਨੇ ਦੀ ਤਾਰੀਖ਼, ਵਾਰ ਮਿੱਥ ਦੇਣਾ। ਸਮਾਂ ਲੰਘਦਿਆਂ ਲੰਘਦਿਆਂ ਉਹ ਦਿਨ ਆ ਗਿਆ, ਜਿਸ ਦਿਨ ਬੱਚੀ ਦਾ ਵਿਆਹ ਹੋਣਾ ਸੀ। ਉਸ ਦਿਨ ਤੋਂ ਪਹਿਲਾਂ ਸਮਾਜਿਕ ਰੀਤ ਸੀ ਕਿ ਬੱਚੀ ਦੇ ਕੇਸਾਂ ਵਿਚ ਭੈਣਾਂ, ਭਰਜਾਈਆਂ, ਸਹੇਲੀਆਂ, ਚਾਚੀਆਂ, ਤਾਈਆਂ ਨੇ ਤੇਲ ਪਾਇਆ। ਉਸ ਵੇਲੇ ਦਾ ਮਾਹੌਲ ਖ਼ੁਸ਼ੀ ਤੇ ਗ਼ਮੀ ਦੋਨਾਂ ਦਾ ਹੁੰਦਾ ਹੈ। ਕੇਸਾਂ ਵਿਚ ਤੇਲ ਪਾਇਆ ਤੇ ਸਾਰੀਆਂ ਖ਼ੁਸ਼ੀ ਦੇ ਗੀਤ ਗਾਉਂਦੀਆਂ ਸਨ। ਇਸਦਾ ਅਰਥ ਹੈ ਸੋਹਿਲਾ। ਅਚਨਚੇਤ ਹੱਸਦੀਆਂ ਹੱਸਦੀਆਂ ਸਾਰੀਆਂ ਰੋਣ ਲੱਗ ਪਈਆਂ।

ਬਾਬੇ ਨਾਨਕ ਸਤਿਗੁਰੂ ਨੇ ਉਸ ਰੀਤ ਵਿਚੋਂ ਵੀ ਸਾਨੂੰ ਪ੍ਰਮਾਰਥ ਸਿਖਾਇਆ। ਕਹਿਣ ਲੱਗੇ ਰੋਈਆਂ ਕਿਉਂ ਜੇ, ਹੱਸ ਰਹੀਆਂ ਸੀ ? ਅੱਗੋਂ ਉੱਤਰ ਮਿਲਿਆ ਕਿ ਇਸ ਬੱਚੀ ਦੀ ਮਾਂ ਨੂੰ ਪੁੱਛੋ। ਜਦੋਂ ਮਾਂ ਨੂੰ ਪੁੱਛਿਆ ਤਾਂ ਉਹ ਕਹਿਣ ਲੱਗੀ ਕਿ ਚੇਤੇ ਆ ਗਿਆ ਜਦੋਂ ਇਸਨੇ ਜਨਮ ਲਿਆ ਸੀ। ਮੈਂ ਇਸਨੂੰ ਕਿਵੇਂ ਹੱਥਾਂ ਨਾਲ ਪਾਲਿਆ, ਕਿਵੇਂ ਮੈਂ ਆਪਣਾ ਦੁੱਧ ਇਸਨੂੰ ਪਿਲਾਇਆ, ਕਿਵੇਂ ਛੋਟੇ ਛੋਟੇ ਬਸਤਰ ਸੀਅ ਕੇ ਪੁਆਏ। ਕਹਿੰਦੀ ਹੈ ਕਿ ਇਸ ਕਰਕੇ ਰੋਈ ਹਾਂ ਕਿ ਧੀਏ ! ਅੱਜ ਤੱਕ ਘਰ ਨੂੰ ਲਿੰਬਿਆ ਪੋਚਿਆ ਬਣਾਇਆ, ਕੋਈ ਚੀਜ਼ ਤੇਰੇ ਪਿਤਾ ਜੀ ਨੇ ਲੈ ਕੇ ਆਉਣੀ ਤਾਂ ਤੂੰ ਛੋਟੀ ਜਿਹੀ ਨੇ ਦੌੜ ਕੇ ਜਾ ਕੇ ਕਹਿਣਾ ਮਾਂ, ਇਹ ਕੱਪੜੇ ਮੇਰੇ ਹਨ, ਇਹ ਮੰਜਾ ਮੇਰਾ ਹੈ, ਇਹ ਚੌਂਕਾ ਮੇਰਾ ਹੈ, ਇਹ ਕਮਰਾ ਮੇਰਾ ਹੈ। ਇਸ ਕਰਕੇ ਰੋਈ ਹਾਂ ਧੀਏ ਕਿ ਜਿਸਨੂੰ ਆਪਣਾ ਆਪਣਾ ਕਹਿੰਦੀ ਸਾਂ, ਅੱਜ ਤੇਲ ਕੇਸਾਂ ਵਿਚ ਪੈ ਗਿਆ ਹੈ, ਪਰਸੋਂ ਫੇਰੇ ਹੋ ਜਾਣੇ ਹਨ, ਡੋਲੀ ਵਿਚ ਇਕ ਵਾਰੀ ਚੜ੍ਹ ਗਈ ਤਾਂ ਮੁੜ ਕੇ ਇਸ ਘਰ ਵਿਚੋਂ ਇਸ ਦੀ ਅਪਣਤ ਮੁੱਕ ਜਾਏਗੀ। ਹਜ਼ੂਰ ਬੈਰਾਗ ਵਿਚ ਚਲੇ ਗਏ। ਕਹਿਣ ਲੱਗੇ- ਸੰਸਾਰ ਦੇ ਲੋਕੋ ! ਇਕ ਧੀ ਦਾ ਜਨਮ ਹੁੰਦਾ ਹੈ ਤੇ ਅਸੀਂ ਉਸਦੇ ਜਨਮ ਤੋਂ ਬਾਅਦ ਉਸਦੇ ਵਿਆਹ ਦਾ ਦਿਨ ਨਿਸ਼ਚਿਤ ਕਰਦੇ ਹਾਂ, ਪਰ ਆਪਣੀ ਜਿੰਦ ਨੂੰ ਪੁੱਛ ਕੇ ਦੇਖ ਮਨਾ ! ਤੇਰੀ ਜਿੰਦ ਧੀ ਦਾ ਰਿਸ਼ਤਾ ਉਸ ਦਿਨ ਹੀ ਹੋ ਗਿਆ ਸੀ, ਜਿਸ ਦਿਨ ਤੇਰਾ ਜਨਮ ਹੋਇਆ ਸੀ। ਸਾਲ ਪਹਿਲਾਂ ਲਿਖਿਆ ਗਿਆ ਹੈ, ਮਹੀਨਾ ਪਹਿਲਾਂ ਲਿਖਿਆ ਗਿਆ ਹੈ, ਤਾਰੀਖ਼ ਪਹਿਲਾਂ ਨਿਸ਼ਚਿਤ ਹੋ ਗਈ ਹੈ, ਪਰ ਫ਼ਰਕ ਧੀ ਵਿਚ ਤੇ ਜਿੰਦ ਵਿਚ ਇੰਨਾ ਹੈ ਕਿ ਧੀ ਦੀ ਡੋਲੀ ਭਰਾ ਚੁੱਕ ਕੇ ਲੈ ਕੇ ਜਾਂਦੇ ਸਨ ਤੇ ਦੋ-ਤਿੰਨਾਂ ਦਿਨਾਂ ਬਾਅਦ ਫਿਰ ਫੇਰਾ ਪਾਉਣ ਆ ਗਈ। ਕਹਿਣ ਲੱਗੇ ਜਿੰਦੇ ! ਜਿਨ੍ਹਾਂ ਧੀਆਂ ਦੀਆਂ ਡੋਲੀਆਂ ਤੋਰੀਆਂ ਹਨ, ਉਹ ਤਾਂ ਪਰਤ ਕੇ ਪ੍ਰੋਹਣੀਆਂ ਬਣ ਕੇ ਫੇਰੇ ਪਾਉਣਗੀਆਂ, ਪਰ ਤੂੰ ਰੱਬ ਦੇ ਸੋਹਿਲੇ ਗਾ, ਤੇਰੀ ਅਰਥੀ ਵੀ ਤੇਰੇ ਭਰਾਵਾਂ ਨੇ ਚੁੱਕ ਕੇ ਲੈ ਕੇ ਜਾਣੀ ਹੈ, ਪਰ ਫਿਰ ਤੂੰ ਕਦੀ ਫੇਰੇ ਪਾਉਣ ਨਹੀਂ ਆਵੇਂਗੀ। ਇਥੇ ਤੇਲ ਦਾ ਅਰਥ ਹੈ ਪ੍ਰੇਮ ਦਾ ਤੇਲ ਪਾਉ। ਕ੍ਰਿਪਾ ਕਰੋ ਕਿ ਮੇਰੇ ਅੰਦਰ ਬੈਰਾਗ ਪ੍ਰੇਮ ਪੈਦਾ ਹੋ ਜਾਏ। ਨਾਲ ਬਚਨ ਕੀਤਾ-

*ਦੇਹੁ ਸਜਣ ਅਸੀਸੜੀਆ*

ਇਥੇ ਸੱਜਣ ਦਾ ਅਰਥ ਰਿਸ਼ਤੇਦਾਰ ਨਹੀਂ, ਸੱਜਣ ਦਾ ਅਰਥ ਹੈ ਅਸੀਸ ਵੀ ਉਸਦੀ ਲੱਗੇਗੀ ਜਿਸ ਦੀ ਰੱਬ ਦੇ ਘਰ ਚੱਲਦੀ ਹੈ। ਉਹ ਸੱਜਣ ਹੈ-

*ਜਾ ਕਾ ਕਹਿਆ ਦਰਗਹ ਚਲੈ॥*

(ਅੰਗ ੧੮੬)

ਗੁਰਮੁਖੋ ! ਮੈਨੂੰ ਸੰਗਤ ਵਿਚ ਅਸੀਸ ਦਿਉ, ਮੈਂ ਸੋਹਿਲਾ ਗਾਉਣ ਆਇਆ ਹਾਂ।

*ਜਿਉ ਹੋਵੈ ਸਾਹਿਬ ਸਿਉ ਮੇਲੁ॥*

ਮੇਰਾ ਮੇਰੇ ਸਾਈਂ ਨਾਲ ਮੇਲ ਹੋ ਜਾਏ। ਹੁਣ ਅਖ਼ੀਰਲੀਆਂ ਤੁੱਕਾਂ ਹਨ-



*ਘਰਿ ਘਰਿ ਏਹੋ ਪਾਹੁਚਾ*

ਹਰ ਇਕ ਸਰੀਰ ਦੇ ਘਰ ਵਿਚ ਮੌਤ ਦੇ ਸੱਦੇ ਆ ਚੁੱਕੇ ਹਨ।

*ਸਦੜੇ ਨਿਤ ਪਵੰਨਿ॥*

ਰੋਜ਼ ਸੱਦੇ ਪੈਂਦੇ ਪਏ ਹਨ।

*ਸਦਣਹਾਰਾ ਸਿਮਰੀਐ*

ਮੇਰੀਏ ਜਿੰਦੇ ! ਸੱਦਣ ਵਾਲੇ ਨੂੰ ਚੇਤੇ ਕਰ।

*ਨਾਨਕ ਸੇ ਦਿਹ ਆਵੰਨਿ॥*

ਉਹ ਮੌਤ ਦਾ ਦਿਨ ਤੇਰਾ ਵੀ ਨੇੜੇ ਆਉਂਦਾ ਪਿਆ ਹੈ। ਅਸੀਂ ਵੀ ਤਿਆਰੀ ਕਰਕੇ ਰੱਖੀਏ। ਗੁਰਮੁਖੋ ! ਜਿਨ੍ਹਾਂ ਧੀਆਂ ਦੇ ਅਜੇ ਰਿਸ਼ਤੇ ਨਹੀਂ ਹੁੰਦੇ, ਭਾਵੇਂ ਵਰ ਨਹੀਂ ਲੱਭਾ ਪਰ ਮਾਂਵਾਂ ਦਾਜ ਪਹਿਲਾਂ ਹੀ ਬਣਾਉਣ ਲੱਗ ਪੈਂਦੀਆਂ ਸਨ। ਚਾਦਰਾਂ ਪਹਿਲਾਂ ਹੀ ਕੱਢੀਆਂ ਜਾਂਦੀਆਂ ਸਨ। ਪੱਖੀਆਂ ਪਹਿਲਾਂ ਹੀ ਤਿਆਰ ਕੀਤੀਆਂ ਜਾਂਦੀਆਂ ਸਨ। ਜੇ ਪੁੱਛਿਆ ਜਾਵੇ ਕਿ ਅਜੇ ਤਾਂ ਤੇਰਾ ਵਰ ਘਰ ਵੀ ਨਹੀਂ ਲੱਭਾ ਤਾਂ ਅੱਗੋਂ ਉੱਤਰ ਮਿਲਦਾ ਸੀ ਕਿ ਕੀ ਪਤਾ, ਕਿਸ ਦਿਨ ਲੱਭ ਜਾਣਾ ਹੈ। ਦਾਜ ਇਕੋ ਵੇਲੇ ਨਹੀਂ ਬਣਨਾ। ਗੁਰਮੁਖੋ ! ਜੇ ਵਰ ਦਾ ਪਤਾ ਨਹੀਂ ਤੇ ਦਾਜ ਦੀ ਤਿਆਰੀ ਪਹਿਲਾਂ ਹੈ ਤੇ ਜੇ ਮੌਤ ਵਾਲੇ ਦਿਨ ਦਾ ਪਤਾ ਨਹੀਂ ਤਾਂ ਨਾਮ ਦੀ ਤਿਆਰੀ ਪਹਿਲਾਂ ਕਰੀਏ। ਨਾਮ ਦਾ ਦਾਜ ਤਿਆਰ ਕਰੀਏ। ਸੋਹਿਲਾ ਅਸਲ ਵਿਚ ਮੌਤ ਦੀ ਤਿਆਰੀ ਦਾ ਗੀਤ ਹੈ। ਸੁਹਾਗਣਾਂ ਗਾਉਣਗੀਆਂ। ਆਉ ਗੁਰਮੁਖੋ ! ਅਸੀਂ ਵੀ ਯਤਨ ਕਰੀਏ ਆਪਣੇ ਅੰਦਰ ਨੂੰ ਤੋਰਨ ਦਾ, ਸੋਹਿਲਾ ਗਾਈਏ ਕਰਤੇ ਦਾ, ਸੋਹਿਲਾ ਗਾਈਏ ਉਸਦਾ ਜਿਹੜਾ ਸੱਦੇ ਭੇਜਦਾ ਪਿਆ ਹੈ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ ਕਰਨਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

# ਸੂਰਜੁ ਏਕੋ ਰੁਤਿ ਅਨੇਕ

ਰਾਗੁ ਆਸਾ ਮਹਲਾ ੧ ॥

*ਛਿਅ ਘਰ ਛਿਅ ਗੁਰ ਛਿਅ ਉਪਦੇਸ ॥*
*ਗੁਰੁ ਗੁਰੁ ਏਕੋ ਵੇਸ ਅਨੇਕ ॥ ੧ ॥*
*ਬਾਬਾ ਜੈ ਘਰਿ ਕਰਤੇ ਕੀਰਤਿ ਹੋਇ ॥*
*ਸੋ ਘਰੁ ਰਾਖੁ ਵਡਾਈ ਤੋਇ ॥ ੧ ॥ ਰਹਾਉ ॥*
*ਵਿਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਹੋਆ ॥*
*ਸੂਰਜੁ ਏਕੋ ਰੁਤਿ ਅਨੇਕ ॥*
*ਨਾਨਕ ਕਰਤੇ ਕੇ ਕੇਤੇ ਵੇਸ ॥ ੨ ॥ ੨ ॥*

(ਅੰਗ ੧੨)

ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫਤਹਿ ॥

ਪਰਮ ਸਨਮਾਨ ਯੋਗ ਸਾਧ ਸੰਗਤ ਜੀਉ ! ਸਾਹਿਬ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਕ੍ਰਿਪਾਲੂ ਜੀ ਦੀ ਪਵਿੱਤਰ ਹਜ਼ੂਰੀ ਵਿਚ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚੋਂ ਸੋਹਿਲਾ ਸਾਹਿਬ ਜੀ ਦੀ ਵਿਚਾਰ ਆਪਾਂ ਨੇ ਪ੍ਰਾਰੰਭ ਕੀਤੀ ਹੈ। ਸੋਹਿਲਾ ਸਾਹਿਬ ਜੀ ਦਾ ਪਹਿਲਾ ਸ਼ਬਦ ਇਸ ਦੀ ਵਿਚਾਰ ਅਸੀਂ ਕਰ ਚੁੱਕੇ ਹਾਂ ਕਿ ਧੰਨ ਗੁਰੂ ਨਾਨਕ ਸਾਹਿਬ ਕ੍ਰਿਪਾਲੂ ਜੀ ਉਸ ਪਰੀਪੂਰਨ ਪ੍ਰਮਾਤਮਾ ਦਾ ਸੋਹਿਲਾ ਗਾਉਣ ਲਈ ਸਾਨੂੰ ਪ੍ਰੇਰਦੇ ਹਨ, ਜੋ ਸਭ ਦਾ ਕਰਤਾ ਹੈ ਅਤੇ ਨਾਲ ਬਚਨ ਕਰਦੇ ਹਨ ਕਿ ਇਸ ਸੋਹਿਲੇ ਤੋਂ ਕੁਰਬਾਨ ਜਾਵਾਂ, ਜਿਸ ਦੇ ਨਾਲ ਸਾਡੇ ਅੰਦਰ ਨੂੰ ਆਤਮਿਕ ਸੁੱਖ ਮਿਲਦਾ ਹੈ। ਨਾਲ ਹੀ ਇਸ ਬਖ਼ਸ਼ਿਸ਼ ਭਰੇ ਬਚਨ ਤੋਂ ਸਾਨੂੰ ਸੁਚੇਤ ਵੀ ਕੀਤਾ ਹੈ ਕਿ ਐ ਇਨਸਾਨ ! ਮੌਤ ਵਾਲਾ ਦਿਨ ਬਿਲਕੁਲ ਨਜ਼ਦੀਕ ਆ ਰਿਹਾ ਹੈ। ਕਿਤਨਾ ਚੰਗਾ ਹੋਵੇ, ਕਿ ਤੂੰ ਇਸ ਸੰਸਾਰ ਤੋਂ ਕੂਚ ਕਰਨ ਲੱਗਿਆਂ ਉਸ ਤੋਂ ਪਹਿਲਾਂ ਪਰੀਪੂਰਨ ਪ੍ਰਮਾਤਮਾ ਦਾ ਸੋਹਿਲਾ ਗਾਉਣਾ ਸਿਖ ਜਾ। ਚੇਤੇ ਰੱਖਿਉ ! ਸੋਹਿਲਾ ਨਿਰਭਉ ਦਾ ਗਾਉਣਾ ਹੈ। ਤੇ ਸਤਿਗੁਰੂ ਜੀ ਨੇ ਪਹਿਲੇ ਸ਼ਬਦ ਵਿਚ ਰਹਾਉ ਦੇ ਬਚਨ ਵੀ ਇਹ ਕਹੇ ਹਨ-



*ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ॥*

(ਕੀਰਤਨ ਸੋਹਿਲਾ)

ਤੁਸੀਂ ਗਾਵਹੁ ਮੇਰੇ ਉਸ ਨਿਰਭਉ ਪ੍ਰਮਾਤਮਾ ਕਾ ਸੋਹਿਲਾ। ਹਜ਼ੂਰ ਨੇ ਕਿਰਪਾ ਕੀਤੀ ਹੈ। ਇਕ ਸ਼ਬਦ ਵਰਤਿਆ ਹੈ ਕਰਤਾ ਤੇ ਦੂਸਰਾ ਸ਼ਬਦ ਇਸੇ ਹੀ ਪਹਿਲੇ ਅੰਮ੍ਰਿਤ ਬਚਨ ਵਿਚ ਵਰਤਿਆ ਹੈ ਨਿਰਭਉ। ਕਰਤੇ ਦਾ ਅੱਖਰੀ ਅਰਥ ਹੈ ਸਭ ਕੁਝ ਬਣਾਉਣ ਵਾਲਾ ਤੇ ਨਿਰਭਉ ਦਾ ਆਪ ਅਰਥ ਸਮਝਦੇ ਹੋ ਕਿ ਜਿਸ ਨੂੰ ਕਿਸੇ ਕਿਸਮ ਦਾ ਕੋਈ ਵੀ ਭੈ ਨਹੀਂ। ਜਿੱਥੇ ਉਹ ਪਰੀਪੂਰਨ ਪ੍ਰਮਾਤਮਾ ਕਰਤਾ ਹੈ, ਨਿਰਭਉ ਹੈ ਤੇ ਨਿਰਭਉ ਹੋਣ ਦੇ ਨਾਲ ਨਾਲ ਉਸ ਪਰਮ ਪਿਤਾ ਪ੍ਰਮੇਸ਼ਰ ਦਾ ਬਹੁਤ ਵੱਡਾ ਗੁਣ ਹੈ ਕਿ ਉਹ ਨਿਰਵੈਰ ਵੀ ਹੈ।

ਧਿਆਨ ਦੇਣਾ ਜੀ ! ਇਸ ਸ਼ਬਦ ਦੇ ਅਰਥ ਤਾਂ ਸਮਝ ਪੈਣਗੇ ਜੇ ਆਪਣੇ ਅੰਦਰ ਨੂੰ ਵੈਰ ਅਤੇ ਦਵੈਸ਼ ਦੀ ਦ੍ਰਿਸ਼ਟੀ ਤੋਂ ਉੱਪਰ ਉਠਾਵਾਂਗੇ। ਜਿੱਥੇ ਉਹ ਕਰਤਾ ਹੈ, ਉਥੇ ਉਹ ਨਿਰਭਉ ਹੈ। ਜਿੱਥੇ ਉਹ ਨਿਰਭਉ ਹੈ, ਉਥੇ ਉਹ ਕਦੀ ਵੀ ਕਿਸੇ ਨਾਲ ਵੈਰ ਨਹੀਂ ਕਮਾਉਂਦਾ। ਉਹ ਨਿਰਵੈਰ ਹੈ।

ਧੰਨ ਗੁਰੂ ਨਾਨਕ ਸਾਹਿਬ ਕ੍ਰਿਪਾਲੂ ਜੀ ਨੇ ਇਸ ਸ਼ਬਦ ਵਿਚ ਉਹਨਾਂ ਪੁਰਾਤਨ ਗ੍ਰੰਥਾਂ ਦਾ, ਉਹਨਾਂ ਦੇ ਉਪਦੇਸ਼ਾਂ ਦਾ ਜ਼ਿਕਰ ਕਰਕੇ ਨਾਲ ਇਕ ਬਚਨ ਕੀਤਾ ਹੈ ਕਿ ਇਹਨਾਂ ਸਾਰਿਆਂ ਦਾ ਕਰਤਾ ਕੇਵਲ ਪਾਰਬ੍ਰਹਮ ਪ੍ਰਮੇਸ਼ਰ ਹੈ।

ਧਰਮ ਦੀ ਦੁਨੀਆਂ ਵਿਚ ਜੇ ਵੈਰ ਵਾਲੀ ਬਿਰਤੀ ਲੈ ਕੇ ਇਨਸਾਨ ਤੁਰੇਗਾ ਅਤੇ ਜੇਕਰ ਅੰਦਰ ਦੀ ਦਵੈਸ਼ ਹੈ, ਤਾਂ ਦਵੈਸ਼ ਕਦੀ ਸਾਡੇ ਅੰਦਰ ਨੂੰ ਇਕਾਗਰਤਾ ਨਹੀਂ ਆਉਣ ਦੇਵੇਗੀ। ਹਜ਼ੂਰ ਨੇ ਕਿਰਪਾ ਕਰਕੇ ਬਾਣੀ ਵਿਚ ਇਹ ਬਚਨ ਵੀ ਕਹੇ ਹਨ ਕਿ ਜਿਸ ਬੰਦੇ ਦੇ ਨਾਲ ਤੇਰਾ ਵੈਰ ਵੀ ਹੈ, ਤੂੰ ਯਤਨ ਕਰ ਕਿ ਕਿਸੇ ਤਰੀਕੇ ਨਾਲ ਉਸ ਵੈਰ ਨੂੰ ਆਪਣੇ ਅੰਦਰੋਂ ਮਿਟਾ ਸਕੇਂ। ਹਜ਼ੂਰ ਕਹਿੰਦੇ ਹਨ ਕਿ ਅੰਦਰ ਦੇ ਵੈਰ ਨੂੰ ਮਿਟਾ, ਤਾਂ ਹੀ ਬਾਣੀ ਵਿਚ ਦੋ ਸ਼ਬਦ ਆਉਂਦੇ ਹਨ- ਇਕ ਰਾਗ ਤੇ ਦੂਸਰਾ ਦਵੈਸ਼। ਇਕ ਮਿੱਤਰ ਤੇ ਦੂਸਰਾ ਦੁਸ਼ਮਣ। ਪਿਆਰਿਉ ! ਜਿਥੇ ਰਾਗ ਹੈ, ਉਹ ਵੀ ਪਕੜ ਹੈ। ਜਿਥੇ ਦਵੈਸ਼ ਹੈ ਉਹ ਵੀ ਜਕੜ ਹੈ। ਰਾਗ ਨੂੰ ਅਸੀਂ ਪ੍ਰੇਮ ਕਹਾਂਗੇ। ਦਵੈਸ਼ ਨੂੰ ਅਸੀਂ ਵੈਰ ਕਹਾਂਗੇ। ਰਾਗ ਜਦੋਂ ਵੀ ਪੈਦਾ ਹੋਵੇਗਾ, ਪ੍ਰੇਮ ਮੋਹ ਜਦੋਂ ਵੀ ਪੈਦਾ ਹੋਵੇਗਾ, ਓਦੋਂ ਆਪਣਿਆਂ ਲਈ ਪੈਦਾ ਹੋਵੇਗਾ। ਤੇ ਦਵੈਸ਼ ਜਦੋਂ ਵੀ ਪੈਦਾ ਹੋਵੇਗੀ, ਓਦੋਂ ਬੇਗਾਨੇ, ਜਿਹਨਾਂ ਨੂੰ ਅਸੀਂ ਜਾਣਦੇ ਹਾਂ, ਉਹਨਾਂ ਲਈ ਪੈਦਾ ਕਰਾਂਗੇ।

ਯਾਦ ਰੱਖਿਉ ! ਪ੍ਰੇਮ ਵੀ ਸੰਬੰਧ ਬਣਾ ਕੇ ਰੱਖਦਾ ਹੈ ਤੇ ਘਿਰਨਾ ਵੀ ਸੰਬੰਧ ਬਣਾ ਕੇ ਰੱਖਦੀ ਹੈ। ਪ੍ਰੇਮ ਕਰਕੇ ਸੰਬੰਧ ਬਣਿਆ ਰਹਿੰਦਾ ਹੈ, ਕਿ ਆਪਾਂ ਉਹਦੇ ਬਾਰੇ ਚੰਗਾ ਚਿਤਵਾਂਗੇ। ਤੇ ਜਿਸ ਨੂੰ ਛੱਡ ਦਿੱਤਾ ਤੇ ਅਸੀਂ ਕਹਿੰਦੇ ਹਾਂ ਕਿ ਛੱਡ ਦਿੱਤਾ। ਅੰਦਰੋਂ ਘਿਰਨਾ ਹੈ। ਬਾਹਰੋਂ ਬੋਲਣਾ ਛੱਡ ਦਿੱਤਾ, ਪਰ ਅੰਦਰ ਦੇ ਫੁਰਨਿਆਂ ਨੇ ਤਾਂ ਨਹੀਂ ਛੱਡਿਆ। ਉਸ ਦੇ ਪ੍ਰਤੀ ਦਵੈਸ਼, ਉਸ ਦੇ ਪ੍ਰਤੀ ਈਰਖਾ, ਉਸ ਦੇ ਪ੍ਰਤੀ ਘਿਰਨਾ, ਉਸ ਦੇ ਪ੍ਰਤੀ ਨਫ਼ਰਤ ਹੈ।

ਗੁਰੂ ਸਾਹਿਬ ਨੇ ਬਾਣੀ ਵਿਚ ਕਿਹਾ ਹੈ ਜੇ ਨਿਰਭਉ ਦਾ ਸੋਹਿਲਾ ਗਾਉਣਾ ਲੱਗਾ ਹੈਂ ਤਾਂ ਇਸ ਨਿਰਵੈਰ ਤੋਂ ਵੀ ਉੱਪਰ ਉੱਠ ਅਤੇ ਦੇਖ ਅਨੇਕਾਂ ਹੀ ਪ੍ਰਮਾਤਮਾ ਦੀ ਕਿਰਤੀ ਕਰਨ ਵਾਲੇ ਸੰਸਾਰ ਵਿਚ ਆਏ। ਚੇਤੇ ਰੱਖੀਂ ਕਿ ਇਹ ਕਰਤੇ ਦੀ ਕਿਰਤੀ ਕਰਨ ਵਾਲਿਆਂ ਦੇ ਅਨੇਕਾਂ ਵੇਸ ਹਨ, ਪਰ ਸਾਰਿਆਂ ਦੇ ਪਿਛੋਕੜ ਵਿਚ ਕੇਵਲ ਪਾਰਬ੍ਰਹਮ ਪ੍ਰਮੇਸ਼ਰ ਹੈ। ਕਿੰਨਾ ਚੰਗਾ ਹੋਵੇ ਕਿ ਅੰਦਰ ਦਾ ਵੈਰ ਮਿਟੇ, ਪਰ ਮਿਟਦਾ ਨਹੀਂ।

ਪਿਆਰਿਉ ! ਬਾਬਾ ਫ਼ਰੀਦ ਜੀ ਨੇ ਦੋ ਬਚਨ ਕਹੇ ਹਨ। ਕਹਿੰਦੇ ਹਨ ਪਿਆਰਿਆ ! ਜੇ ਆਪਾਂ ਕਿਸੇ ਅਸਥਾਨ 'ਤੇ ਬੈਠਣਾ ਹੋਵੇ ਅਤੇ ਜਗ੍ਹਾ ਉੱਚੀ ਨੀਵੀਂ ਹੋਵੇ, ਤਾਂ ਨਾ ਤਾਂ ਅਸੀਂ ਉਸ ਉੱਚੀ ਨੀਵੀਂ ਥਾਂ 'ਤੇ ਮੰਜਾ ਵਿਛਾ ਕੇ ਬੈਠ ਸਕਦੇ ਹਾਂ, ਨਾ ਉਸ ਉੱਚੀ ਨੀਵੀਂ ਜਗ੍ਹਾ ਉੱਪਰ ਆਪਾਂ ਕੋਈ ਤਪੜ ਵਿਛਾ ਕੇ ਬੈਠ ਸਕਦੇ ਹਾਂ। ਜਿਹੜਾ ਥਾਂ ਹੀ ਇਕ ਫੁੱਟ ਉੱਚਾ, ਇਕ ਫੁੱਟ ਨੀਵਾਂ ਹੋਵੇ, ਉਸ ਦੇ ਉਪਰ ਬੈਠਣਾ ਹੀ ਮੁਸ਼ਕਿਲ ਹੈ। ਕਹਿੰਦੇ ਹਨ ਕਿ ਜਿਸ ਅੰਦਰ ਪ੍ਰਮਾਤਮਾ ਨੂੰ ਤੂੰ ਬਿਠਾਉਣਾ ਚਾਹੁੰਦਾ ਹੈਂ, ਜੇ ਇਹ ਉੱਚੇ ਨੀਵੇਂ ਵਿਚ ਫੱਸਿਆ ਰਿਹਾ ਤਾਂ ਸਾਈਂ ਨੂੰ ਬਿਠਾਏਂਗਾ ਕਿੱਥੇ। ਅੰਦਰ ਦੀ ਸੇਜ ਦੇਖ। ਬਾਹਰ ਦੇ ਉੱਚੇ ਨੀਵੇਂ ਥਾਂ 'ਤੇ ਇਨਸਾਨ ਨਹੀਂ ਬੈਠ ਸਕਦਾ ਤਾਂ ਅੰਦਰ ਦੇ ਉੱਚੇ ਨੀਵੇਂ ਥਾਂ 'ਤੇ ਭਗਵਾਨ ਕਿਸ ਤਰ੍ਹਾਂ ਬੈਠ ਸਕੇਗਾ। ਬਾਬਾ ਜੀ ਨੇ ਬਚਨ ਕੀਤਾ-

*ਫਰੀਦਾ ਮਨੁ ਮੈਦਾਨੁ ਕਰਿ*

(ਅੰਗ ੧੩੮੧)

ਪੱਧਰਾ ਕਰ ਦਿਉ ਮੈਦਾਨ ਦੀ ਤਰ੍ਹਾਂ। ਉੱਚੇਪਣ ਦਾ ਅਰਥ ਹੈ ਹੰਕਾਰ ਕਿ ਮੇਰੇ ਵਰਗਾ ਕੋਈ ਨਹੀਂ। ਨੀਵੇਂਪਣ ਦਾ ਅਰਥ ਹੈ, ਮੇਰਾ ਮੁਕਾਬਲਾ ਇਸ ਬੰਦੇ ਨੇ ਕੀ ਕਰਨਾ ਹੈ। ਉੱਚੇ ਦਾ ਅੱਖਰੀ ਅਰਥ ਹੈ ਹਉਮੈ ਤੇ ਨੀਵੇਂ ਦਾ ਅੱਖਰੀ ਅਰਥ ਹੈ ਹੀਨਤਾ। ਜੇ ਅਸੀਂ ਨੀਵੇਂ ਥਾਂ ਅਤੇ ਇਹਦੇ ਅੰਦਰ ਨਿਮਰਤਾ ਦੇ ਅਰਥ ਨਾ ਸਮਝਣੇ ਆਪਣੀ ਹਉਮੈ ਰੱਖਣੀ, ਦੂਸਰੇ ਦੀ ਹੀਨਤਾ ਪ੍ਰਗਟ ਕਰਨੀ। ਆਪਣੇ ਆਪ ਨੂੰ ਉੱਚਿਆਂ ਜਾਣਨਾ, ਦੂਸਰੇ ਨੂੰ ਨੀਵਾਂ ਦਿਖਾਉਣਾ। ਪਿਆਰਿਆ !

*ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ॥*

ਟੋਏ ਦਾ ਅਰਥ ਹੈ ਨੀਵਾਂਪਣ, ਟਿਬੇ ਦਾ ਅਰਥ ਹੈ ਉੱਚਾਪਣ। ਪਧਰਿਆਂ ਕਰ ਦੇ। ਇਸੇ ਪਧਰੇਪਣ ਨੂੰ ਸਮਦ੍ਰਿਸ਼ਟੀ ਕਿਹਾ ਹੈ।

*ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ॥*

ਤੇ ਚੇਤੇ ਰੱਖੀਂ-

*ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ॥*

(ਅੰਗ ੧੩੮੧)



ਜਿਹੜਾ ਦੋਜ਼ਕ ਦੀ ਅੱਗ ਤੋਂ ਤੂੰ ਦਿਨ ਰਾਤ ਡਰਦਾ ਹੈਂ, ਚੇਤੇ ਰੱਖੀਂ, ਮਰਨ ਤੋਂ ਬਾਅਦ ਜਿਉਂਦੇ ਜੀਅ ਤੇ ਸਾਹਮਣੇ ਦੋਜ਼ਕ ਦੀ ਅੱਗ ਨਹੀਂ ਆਏਗੀ। ਹੁਣ ਵੈਰ ਭੈਅ ਕਿਵੇਂ ਮਿਟੇ। ਦੇਖੋ ਗੁਰੂ ਜੀ ਦੀ ਵਿਸ਼ਾਲਤਾ ਕਿਤਨੀ ਹੈ। ਬਾਬਾ ਜੀ ਨੇ ਦੂਸਰਾ ਬਚਨ ਕਿਹਾ। ਦੇਖੋ ਸਾਡੇ ਜਿਹੜੇ ਚਿਤਵਨੀ ਦੇ ਫੁਰਨੇ ਹਨ, ਇਹ ਵੀ ਦੂਸਰੇ ਬੰਦੇ ਤੱਕ ਪਹੁੰਚਦੇ ਹਨ। ਅਸੀਂ ਜੇ ਕਹੀਏ ਕਿ ਨਹੀਂ ਪਹੁੰਚਦੇ ਤਾਂ ਇਹ ਭੁਲੇਖਾ ਹੈ। ਬਾਬਾ ਜੀ ਕਹਿੰਦੇ ਹਨ ਕਿ ਕਿਸੇ ਥਾਂ 'ਤੇ ਸਿੱਖ ਨੇ ਅਰਦਾਸ ਕਰਕੇ ਚੇਤੇ ਕੀਤਾ ਤਾਂ ਗੁਰੂ ਜੀ ਉਥੇ ਆ ਗਏ। ਹੁਣ ਇਹ ਕਰਾਮਾਤ ਨਾਲ ਨਾ ਜੋੜੋ। ਅੱਜ ਵੀ ਤੁਸੀਂ ਦੇਖੋ, ਬੱਚੇ 'ਤੇ ਮੁਸੀਬਤ ਪੈ ਜਾਏ। ਮਾਂ ਉਹਦੇ ਤੋਂ ਸੈਂਕੜੇ ਕੋਹ ਦੂਰ ਹੋਵੇ, ਤੇ ਜਦੋਂ ਬੱਚਾ ਕੇਵਲ ਦੁੱਖ ਵਿਚ ਹਾਏ ਮਾਂ ਹੀ ਕਹਿੰਦਾ ਹੈ ਤਾਂ ਪਤਾ ਨਹੀਂ ਮਾਂ ਨੂੰ ਰੋਟੀ ਵੀ ਚੰਗੀ ਨਹੀਂ ਲੱਗਦੀ। ਘਰ ਵੀ ਚੰਗਾ ਨਹੀਂ ਲੱਗਦਾ ਤੇ ਉਹ ਕਹਿਣ ਲੱਗ ਪੈਂਦੀ ਹੈ ਕਿ ਪਤਾ ਨਹੀਂ ਅੱਜ ਮੇਰਾ ਕੋਈ ਕਾਲਜਾ ਕੱਢ ਕੇ ਲਿਜਾਂਦਾ ਪਿਆ ਹੈ। ਕਿਉਂ? ਬੱਚੇ ਦੇ ਦੁੱਖ ਦੇ ਫੁਰਨੇ ਮਾਂ 'ਤੇ ਅਸਰ ਕਰ ਗਏ। ਜਿਹੜਾ ਬੰਦਾ ਬੁਰਾ ਸੋਚਦਾ ਹੈ, ਉਹਦੇ ਪ੍ਰਤੀ ਕਦੀ ਦਿਨ ਵਿਚ ਚੰਗੇ ਫੁਰਨੇ ਬਣਾਉਣੇ ਸ਼ੁਰੂ ਕਰ ਦਿਉ। ਤਾਂ ਯਕੀਨ ਕਰੋ, ਬੁਰਾ ਮੰਗਣ ਵਾਲਿਆਂ ਲਈ ਵੀ ਚੰਗੇ ਫੁਰਨੇ ਬਣਾਉਗੇ। ਇਕ ਦਿਨ ਉਹ ਖ਼ੁਦ ਆ ਕੇ ਕਹਿਣਗੇ ਕਿ ਮੈਨੂੰ ਬਖ਼ਸ਼ ਦੇ। ਅਸਲੀਅਤ ਹੈ ਕਿ ਉਹ ਫੁਰਨੇ ਉਹਦੇ ਤੱਕ ਪਹੁੰਚਦੇ ਹਨ।

ਬਾਬਾ ਜੀ ਨੇ ਬਚਨ ਕੀਤਾ ਹੈ। ਕਹਿਣ ਲੱਗੇ-

*ਫਰੀਦਾ ਬੁਰੇ ਦਾ ਭਲਾ ਕਰਿ*

(ਅੰਗ ੧੩੮੧)

ਭਲੇ ਦਾ ਭਲਾ ਵੀ ਲੋਕ ਨਹੀਂ ਕਰਦੇ। ਚੇਤੇ ਰੱਖਿਉ ! ਇਹ ਤਾਂ ਸਾਡਾ ਸੁਭਾਅ ਹੈ ਕਿ ਜਿਹੜਾ ਭਲਾ ਕਰਦਾ ਹੈ, ਉਹਦਾ ਹੀ ਅਸੀਂ ਬੁਰਾ ਕਰਦੇ ਹਾਂ ਤਾਂ ਜਿਹੜਾ ਬੁਰਾ ਕਰਦਾ ਹੈ ਉਹਦਾ ਭਲਾ ਕਿਸ ਤਰ੍ਹਾਂ ਕਰਾਂਗੇ। ਬੜੀ ਸੋਹਣੀ ਗੱਲ ਹੈ ਕਿ ਅਸੀਂ ਅੱਜ ਵੀ ਉਹਨਾਂ ਨੂੰ ਯਾਦ ਕਰਦੇ ਹਾਂ।

ਗਿਆਨੀ ਸੰਤ ਸਿੰਘ ਜੀ ਮਸਕੀਨ ਨੇ ਆਪਣੀ ਜੀਵਨੀ ਵਿਚ ਇਸ ਦਾ ਜ਼ਿਕਰ ਕੀਤਾ ਹੈ, ਭਾਵੇਂ ਉਹਨਾਂ ਨੇ ਕਿਸੇ ਹੋਰ ਢੰਗ ਵਿਚ ਕੀਤਾ ਹੈ। ਉਹ ਕਹਿੰਦੇ ਹਨ ਕਿ ਇਥੇ ਭਲਿਆਂ ਦਾ ਜਿਹੜਾ ਭਲਾ ਕਰਦਾ ਹੈ, ਉਸ ਦਾ ਨਹੀਂ ਲੋਕ ਭਲਾ ਕਰਦੇ, ਤੇ ਜਿਸ ਨੇ ਬੁਰਾ ਕਰਨਾ ਹੈ ਉਸ ਦਾ ਭਲਾ ਕਿਸ ਨੇ ਮੰਗਣਾ ਹੈ। ਗੁਰਮੁਖ ਦਾ ਅੰਦਰ ਦਾ ਜੀਵਨ ਜਿਹੜਾ ਬਹੁਤ ਉਚੇਰਾ ਹੈ। ਉਹ ਲਿਖਦੇ ਹਨ ਕਿ ਇਕ ਵਾਰੀ ਕੋਈ ਸੱਜਣ ਦਰਿਆ ਦੇ ਕਿਨਾਰੇ ਖਲੋਤਾ ਸੀ। ਲੰਘਣ ਵਾਲਾ ਆਇਆ, ਉਸ ਨੇ ਖਲੋਤੇ ਹੋਏ ਨੂੰ ਪੂਰੇ ਜ਼ੋਰ ਦੇ ਨਾਲ ਧੱਕਾ ਮਾਰਿਆ ਤੇ ਉਹ ਇਕ ਦਮ ਦਰਿਆ ਦੇ ਕਿਨਾਰੇ ਤੋਂ ਥੱਲੇ ਡਿੱਗ ਪਿਆ। ਉਸ ਦੇ ਬਸਤਰ ਚਿੱਕੜ ਨਾਲ ਭਰ ਗਏ। ਉਹ ਤਾਂ ਜ਼ਮੀਨ ਉੱਤੇ ਚਿੱਕੜ ਵਿਚ ਡਿੱਗ ਪਿਆ ਹੈ। ਬਸਤਰ ਭਰ ਗਏ ਹਨ ਤੇ ਧੱਕਾ ਮਾਰਨ ਵਾਲਾ ਅੱਗੇ ਚਲਾ ਗਿਆ। ਤੇ ਜਿਹੜਾ ਚਿੱਕੜ ਨਾਲ, ਮਿੱਟੀ ਨਾਲ ਭਰਿਆ

ਸੀ, ਉਹ ਉੱਠ ਕੇ ਕਹਿੰਦਾ ਹੈ ਧੱਕਾ ਮਾਰਨ ਵਾਲੇ ਨੂੰ ਕਿ ਭਰਾਵਾ ! ਜਾਣ ਲੱਗਿਆਂ ਮੇਰੀ ਇਕ ਗੱਲ ਤੇ ਸੁਣ ਜਾ। ਜਿਸ ਨੇ ਧੱਕਾ ਮਾਰਿਆ ਉਸ ਨੇ ਖ਼ਿਆਲ ਨਹੀਂ ਕੀਤਾ। ਉਸ ਨੇ ਪਰਤ ਕੇ ਪੁੱਛਿਆ ਕਿ ਤੂੰ ਕੀ ਕਹਿਣਾ ਚਾਹੁੰਦਾ ਹੈਂ। ਉਹ ਅੱਗੋਂ ਕਹਿਣ ਲੱਗਾ ਕਿ ਤੂੰ ਧੱਕਾ ਮਾਰਿਆ ਤੇ ਮੈਂ ਤਾਂ ਭਲਾ ਕਦੀ ਤੇਰਾ ਕੀਤਾ ਨਹੀਂ। ਉਹ ਕਹਿੰਦਾ ਹੈ ਕਿ ਮੈਂ ਸਮਝਿਆ ਨਹੀਂ। ਉਹ ਕਹਿੰਦਾ ਹੈ ਕਿ ਚੇਤੇ ਰੱਖੀਂ, ਜਿਸ ਦਾ ਭਲਾ ਕਰੀਏ, ਉਹ ਹੀ ਲੋਕ ਧੱਕੇ ਮਾਰਦੇ ਹਨ, ਇਹ ਅਸਲੀਅਤ ਹੈ।

ਸੰਸਾਰ ਵਿਚ ਦੇਖਦੇ ਹੋ, ਪਰਿਵਾਰਾਂ ਵਿਚ ਦੇਖਦੇ ਹੋ ਪਰ ਗੁਰਮੁਖੋ ! ਗੁਰਮਤਿ ਦਾ ਰਸਤਾ ਹੈ ਨਿਰਵੈਰਤਾ ਦਾ।

*ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥*

ਮਨ ਨੂੰ ਗੁੱਸਾ ਨਾ ਸਪਰਸ਼ ਕਰਨ ਦੇਵੀਂ।

*ਦੇਹੀ ਰੋਗੁ ਨ ਲਗਈ*

ਜਦੋਂ ਤੇਰੇ ਅੰਦਰ ਬੁਰਾ ਫੁਰਨਾ ਹੀ ਨਹੀਂ ਹੈ ਤਾਂ ਰੋਗ ਕਿਥੋਂ ਲੱਗੇਗਾ

*ਪਲੈ ਸਭੁ ਕਿਛੁ ਪਾਇ॥*

(ਅੰਗ ੧੩੮੧)

ਸਭ ਕਿਛ ਪਾਏ ਦਾ ਅਰਥ ਹੈ ਤੇਰੇ ਅੰਦਰ ਸਾਰੇ ਗੁਣ ਪ੍ਰਵੇਸ਼ ਕਰ ਜਾਣ। ਪਹਿਲੇ ਅਸੀਂ ਬਚਨ ਪੜ੍ਹੇ ਸਨ-

*ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ॥*

(ਕੀਰਤਨ ਸੋਹਿਲਾ)

ਅੱਜ ਇਸ ਸ਼ਬਦ ਵਿਚ ਰਹਾਉ ਦੀ ਜਿਹੜੀ ਤੁੱਕ ਆਈ ਹੈ-

*ਬਾਬਾ ਜੈ ਘਰਿ ਕਰਤੇ ਕੀਰਤਿ ਹੋਇ॥*

*ਸੋ ਘਰੁ ਰਾਖੁ ਵਡਾਈ ਤੋਇ॥ ੧॥ ਰਹਾਉ॥*

ਪਹਿਲਾਂ ਸੀ ਜੈ ਘਰਿ ਉਥੇ ਘਰ ਦਾ ਅਰਥ ਕਰਕੇ ਆਏ ਸਾਂ ਸਤਿ ਸੰਗਤ, ਹੁਣ ਫੇਰ ਸ਼ਬਦ ਆ ਗਿਆ ਹੈ *ਬਾਬਾ ਜੈ ਘਰਿ* ਜਿਸ ਘਰ ਵਿਚ

*ਕਰਤੇ ਕੀਰਤਿ ਹੋਇ॥*

ਕਰਤੇ ਦੀ ਕੀਰਤੀ ਹੋਵੇ, ਕਰਤੇ ਦੀ ਸਿਫ਼ਤ ਹੋਵੇ। ਹੁਣ ਇਹ ਸ਼ਬਦ ਘਰ ਆਇਆ ਹੈ। ਅੱਗੇ ਜਾ ਕੇ ਫਿਰ ਇਹ ਸ਼ਬਦ ਆਉਣਾ ਹੈ-

*ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ॥*

(ਕੀਰਤਨ ਸੋਹਿਲਾ)



ਇਸ ਘਰ ਦਾ ਅਰਥ ਕੀ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਸਮਝਣ ਵਾਲੇ ਗੁਰਮੁਖੋ ! ਦੇਖੋ ਘਰ ਗੁਰੂ ਗ੍ਰੰਥ ਸਾਹਿਬ ਵਿਚ ਬੇਅੰਤ ਅਰਥਾਂ ਵਿਚ ਵਰਤਿਆ ਗਿਆ ਹੈ। ਘਰ ਦੇ ਅਰਥ ਮੈਂ ਕੁਝ ਅਰਜ਼ ਕਰ ਦੇਂਦਾ ਹਾਂ। ਆਪ ਸਮਝ ਜਾਉਗੇ। ਉਚਾਰਣ ਇਕੋ ਜਿਹਾ ਹੈ ਪਰ ਅਰਥ ਸਾਰਿਆਂ ਦੇ ਇਕੋ ਜਿਹੇ ਨਹੀਂ। ਜਦੋਂ ਅਸੀਂ ਬਾਣੀ ਪੜ੍ਹਦੇ ਹਾਂ ਤਾਂ ਬਚਨ ਆਉਂਦੇ ਹਨ ਸੋਰਠਿ ਮਹਲਾ ੫ ਘਰ ੪, ਘਰ ੩, ੧੭ ਤੱਕ ਘਰ ਹੁੰਦੇ ਹਨ। ਉਥੇ ਸ਼ਬਦ ਵੀ ਘਰ ਹੈ। ਅਸੀਂ ਇਕ ਬਚਨ ਪੜ੍ਹਦੇ ਹਾਂ

*ਘਰਿ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ॥*

(ਅੰਗ ੬੪੪)

ਇਕ ਅਸੀਂ ਬਚਨ ਪੜ੍ਹਦੇ ਹਾਂ-

*ਐਸੇ ਘਰ ਹਮ ਬਹੁਤੁ ਬਸਾਏ॥*

*ਜਬ ਹਮ ਰਾਮ ਗਰਭ ਹੋਇ ਆਏ॥*

(ਅੰਗ ੩੨੬)

ਇਕ ਬਚਨ ਅੰਮ੍ਰਿਤ ਬਾਣੀ ਵਿਚ ਆਉਂਦਾ ਹੈ-

*ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ॥*

(ਅੰਗ ੪੪)

ਹਜ਼ੂਰ ਨੇ ਬਚਨ ਕੀਤਾ ਹੈ ਬਾਣੀ ਵਿਚ-

*ਘਰ ਮਹਿ ਠਾਕੁਰੁ ਨਦਰਿ ਨ ਆਵੈ॥*

(ਅੰਗ ੭੩੯)

*ਘਰਿ ਮਹਿ ਘਰੁ ਦੇਖਾਇ॥*

(ਅੰਗ ੧੨੯੧)

ਬੇਅੰਤ ਸ਼ਬਦ ਗੁਰਬਾਣੀ ਵਿਚ ਆਏ ਹਨ ਘਰਿ, ਪਰ ਕੀ ਸਾਰੀਆਂ ਥਾਵਾਂ 'ਤੇ ਘਰ ਦਾ ਅਰਥ ਇਕੋ ਜਿਹਾ ਹੈ। ਵੇਖੋ ਘਰ ਦਾ ਅਰਥ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਮਕਾਨ ਵੀ ਹੈ।

*ਘਰ ਛਡਣੇ ਰਹੈ ਨ ਕੋਈ॥* (ਅੰਗ ੯੮੯)

ਉਥੇ ਘਰ ਦਾ ਅੱਖਰੀ ਅਰਥ ਹੈ, ਜਿਹੜਾ ਅਸੀਂ ਘਰ ਬਣਾਇਆ, ਜਿਸ ਛੱਤ ਥੱਲੇ ਅਸੀਂ ਰਹਿੰਦੇ ਹਾਂ। ਜਦੋਂ ਅਸੀਂ ਬਚਨ ਪੜ੍ਹਦੇ ਹਾਂ-

*ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ॥*

(ਅੰਗ ੬੪੪)

ਉਥੇ ਘਰ ਦਾ ਅੱਖਰੀ ਅਰਥ ਹੈ ਹਿਰਦਾ ਰੂਪੀ ਘਰ। ਜਦੋਂ ਅਸੀਂ ਬਚਨ ਪੜ੍ਹਦੇ ਹਾਂ- *ਘਰ ਕਾ ਮਾਸ ਚੰਗੇਰਾ* ਉਥੇ ਘਰਿ ਦਾ ਅਰਥ ਹੈ ਘਰਵਾਲੀ। ਜਦੋਂ ਅਸੀਂ ਬਚਨ ਪੜ੍ਹਦੇ ਹਾਂ *ਘਰਿ ਕੀ ਨਾਰਿ* ਤਾਂ ਇਥੇ ਘਰਿ ਕੀ ਦਾ ਅਰਥ ਹੈ ਘਰਵਾਲੀ। ਜਦੋਂ ਅਸੀਂ ਬਚਨ ਪੜ੍ਹਦੇ ਹਾਂ-

*ਐਸੇ ਘਰ ਹਮ ਬਹੁਤੁ ਬਸਾਏ॥*
*ਜਬ ਹਮ ਰਾਮ ਗਰਭ ਹੋਇ ਆਏ॥*

(ਅੰਗ ੩੨੬)

ਐਸੇ ਘਰ ਦਾ ਅੱਖਰੀ ਅਰਥ ਹੈ ਇਹ ਸਰੀਰ ਰੂਪੀ ਘਰ।

*ਘਰਿ ਮਹਿ ਘਰ ਦਿਖਾਏ॥*

(ਅੰਗ ੭੩੯)

ਇਹਦਾ ਅਰਥ ਹੈ ਸਰੀਰ ਰੂਪੀ ਘਰ ਵਿਚ ਜਿਹੜਾ ਅੰਦਰ ਦਾ ਘਰ ਦਿਖਾ ਦੇਵੇ। ਜਦੋਂ ਅਸੀਂ ਬਚਨ ਪੜ੍ਹਦੇ ਹਾਂ- ਨਿਜ ਘਰ ਤਾਂ ਨਿਜ ਘਰ ਦਾ ਅਰਥ ਹੈ ਸੁਆਇਮ ਸਰੂਪ, ਆਪਣੇ ਸਰੂਪ ਵਿਚ ਸਥਿਤ ਹੋਣਾ, ਜਿਹੜਾ ਤੇਰਾ ਆਪਣਾ ਘਰ ਹੈ। ਜਦੋਂ ਬਚਨ ਪੜ੍ਹਦੇ ਹਾਂ-

*ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ॥*

(ਅੰਗ ੪੪)

ਜਿੱਥੇ ਮੌਤ ਨਹੀਂ, ਬੁਢੇਪਾ ਨਹੀਂ, ਉਸ ਘਰ ਵਿਚ ਮੈਂ ਰਹਿੰਦਾ ਹਾਂ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਘਰਿ ਸ਼ਬਦ ਦੇ ਜਿਹੜੇ ਅਰਥ ਹਨ ਅਨੇਕਾਂ ਆਏ ਹਨ। ਹੁਣ ਅੱਜ ਜਿਹੜਾ ਪਹਿਲਾ ਬਚਨ ਆਇਆ ਹੈ ਕਿ ਹਜ਼ੂਰ ਨੇ ਸ਼ਬਦ ਘਰ ਵਰਤਿਆ ਹੈ, ਪਰ ਨਾਲ ਬਾਣੀ ਵਿਚ ਕਹਿ ਰਹੇ ਹਨ ਕਿ ਜਿਸ ਘਰ ਵਿਚ ਕਰਤੇ ਦੀ ਕੀਰਤੀ ਹੋਵੇ, ਕਿਉਂਕਿ ਕਰਤੇ ਨੂੰ ਮਨਫੀ ਕਰਕੇ ਨਹੀਂ, ਕਰਤੇ ਦਾ ਅੱਖਰੀ ਅਰਥ ਹੈ, ਬਣਾਉਣ ਵਾਲਾ। ਇਸ ਧਰਤੀ ਦੇ ਟੁੱਕੜੇ 'ਤੇ ਅਸੀਂ ਰਹਿੰਦੇ ਹਾਂ ਸਾਰੇ। ਪਰ ਗੁਰੂ ਸਾਹਿਬ ਨੇ ਬਾਣੀ ਵਿਚ ਬੜੀਆਂ ਉਦਾਹਰਣਾਂ ਦਿੱਤੀਆਂ ਹਨ ਸਿਰਫ਼ ਇਸ ਗੱਲ ਨੂੰ ਸਮਝਾਉਣ ਦੇ ਲਈ ਕਿ ਬੰਦੇ ਨੂੰ ਸਮਝ ਪੈ ਜਾਏ ਕਿ ਸਭ ਕੁਛ ਦਾ ਕਰਤਾ ਕੇਵਲ ਇਕ ਪ੍ਰਮਾਤਮਾ ਹੈ, ਇਕ ਪ੍ਰਭੂ ਹੈ। ਅੱਗੇ ਉਹਨਾਂ ਇਕ ਬਿਦ ਬਣਾਈ, ਤਰੀਕੇ ਬਣਾ ਦਿੱਤੇ ਸਭ ਕੁਛ ਰਚਣ ਦੇ।

ਦੇਖੋ ਗੁਰੂ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਅਸੀਂ ਸ੍ਰਿਸ਼ਟੀ-ਰਚਨਾ ਸੰਬੰਧੀ ਪੜ੍ਹਦੇ ਹਾਂ ਕਿ ਕਦੋਂ ਹੋਈ। ਤੇ ਮੇਰੇ ਸੱਚੇ ਪਾਤਿਸ਼ਾਹ ਜੀ ਨੇ ਜਪੁਜੀ ਸਾਹਿਬ ਜੀ ਦੀ ਬਾਣੀ ਵਿਚ ਸ੍ਰਿਸ਼ਟੀ-ਰਚਨਾ ਦੀ ਗੱਲ ਕਰਤੇ 'ਤੇ ਆ ਕੇ ਮੁਕਾਈ ਕਿ ਸ੍ਰਿਸ਼ਟੀ-ਰਚਨਾ ਦੇ ਬਾਰੇ ਕਰਤੇ ਨੂੰ ਹੀ ਪਤਾ ਹੈ, ਕਿਸੇ ਹੋਰ ਨੂੰ ਨਹੀਂ। ਜਦੋਂ ਅਸੀਂ ਬਚਨ ਪੜ੍ਹਦੇ ਹਾਂ ਹਜ਼ੂਰ ਦੀ ਬਾਣੀ ਵਿਚ-

*ਕਵਣੁ ਸੁ ਵੇਲਾ ਵਖਤੁ ਕਵਣੁ ਥਿਤਿ ਕਵਣੁ ਵਾਰੁ॥*
*ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ॥*



ਕਰਤੇ ਦੀ ਕਿਰਤੀ ਜਿਸ ਘਰ ਵਿਚ ਹੋਵੇ, ਹੇ ਪ੍ਰਮਾਤਮਾ ! ਕਿਰਪਾ ਕਰੀਂ ਅਸੀਂ ਉਸ ਘਰ ਨੂੰ ਹਿਰਦੇ ਵਿਚ ਵਸਾ ਸਕੀਏ। ਉਸ ਘਰ ਵਿਚ ਅਸੀਂ ਰਹਿ ਸਕੀਏ। ਹਜ਼ੂਰ ਕਹਿੰਦੇ ਹਨ- ਕਵਣੁ ਸੁ ਵੇਲਾ, ਕਿਹੜਾ ਵੇਲਾ ਸੀ। *ਵਖਤੁ ਕਵਣੁ* ਕਿਹੜਾ ਵਖਤ ਸੀ? ਪਿਆਰੇ ਮੈਨੂੰ ਦੱਸ ਰੁੱਤ ਕਿਹੜੀ ਸੀ, ਮਹੀਨਾ ਕਿਹੜਾ ਸੀ, ਕਿਹੜਾ ਵਾਰ ਸੀ, ਕਿਹੜੀ ਥਿਤ ਸੀ। ਮਹਾਰਾਜ ਕਾਹਦੇ ਲਈ? ਅੱਗੇ ਬਚਨ ਕੀਤਾ- *ਵੇਲ ਨ ਪਾਈਆ ਪੰਡਤੀ* ਪੰਡਤਾਂ ਨੂੰ, ਵਿਦਵਾਨਾਂ ਨੂੰ ਨਹੀਂ ਪਤਾ ਲੱਗਾ ਇਸ ਵੇਲੇ ਦਾ ਤੇ ਜੇ ਪਤਾ ਹੁੰਦਾ ਤਾਂ ਪੁਰਾਣ ਵਿਚ ਲਿਖ ਕੇ ਜਾਂਦੇ।

*ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ॥*
*ਵਖਤੁ ਨ ਪਾਇਓ ਕਾਦੀਆ*

ਕਾਜ਼ੀਆਂ ਨੂੰ ਵੀ ਵਕਤ ਦਾ ਪਤਾ ਨਹੀਂ-

*ਜਿ ਲਿਖਨਿ ਲੇਖੁ ਕੁਰਾਣੁ॥*
*ਥਿਤਿ ਵਾਰੁ ਨਾ ਜੋਗੀ ਜਾਣੈ*

ਥਿਤ ਤਰੀਕ ਵਾਰ ਦਾ ਅਰਥ ਹੈ ਹਫਤੇ ਦਾ ਵਾਰ।

*ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥*

ਸੱਚੇ ਪਾਤਿਸ਼ਾਹ ! ਕੌਣ ਜਾਣਦਾ ਹੈ?

*ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥*

(ਜਪੁਜੀ ਸਾਹਿਬ)

ਫਿਰ ਮਨ ਵਿਚ ਖ਼ਿਆਲ ਆਇਆ ਕਿ ਸੱਚੇ ਪਾਤਿਸ਼ਾਹ ! ਇਹਦਾ ਤਾਂ ਨਹੀਂ ਪਤਾ ਕਿ ਕਰਤੇ ਨੇ ਬਣਾਇਆ ਕਿਵੇਂ ਹੈ। ਕਿਵੇਂ ਕਰਤੇ ਨੇ ਖੇਡ ਵਰਤਾ ਦਿੱਤੀ ਹੈ। ਸੱਚੇ ਪਾਤਿਸ਼ਾਹ ਜੀ ਨੇ ਉਸ ਕਰਤੇ ਦੀ ਖੇਡ ਨੂੰ ਨਿਮਰਤਾ ਵਿਚ ਆ ਕੇ ਇਕ ਬਚਨ ਕਿਹਾ। ਤੁਸੀਂ ਉਹ ਬੜੀ ਵਾਰੀ ਪੜ੍ਹਿਆ ਸੁਣਿਆ ਹੋਣਾ ਹੈ-

*ਸਾਚੇ ਤੇ ਪਵਨਾ ਭਇਆ॥*

(ਅੰਗ ੧੯)

ਕਰਤੇ ਤੋਂ ਗੱਲ ਸ਼ੁਰੂ ਕਰਦੇ ਹਨ, ਇਕੱਲੀ ਕਿਰਤ ਤੋਂ ਨਹੀਂ। ਦੇਖੋ ਦੋ ਤਰ੍ਹਾਂ ਦੇ ਇਨਸਾਨ ਧਰਤੀ 'ਤੇ ਰਹਿੰਦੇ ਹਨ। ਇਕ ਉਹ ਹਨ ਜਿਹੜੇ ਕੇਵਲ ਕਿਰਤ ਦੀ ਗੱਲ ਕਰਦੇ ਹਨ, ਕਰਤੇ ਦੀ ਗੱਲ ਨਹੀਂ ਕਰਦੇ। ਇਕ ਉਹ ਗੁਰਮੁਖ ਹਨ ਜਿਹੜੀ ਕਿਰਤ ਦੀ ਗੱਲ ਕਰਨ ਤੋਂ ਪਹਿਲਾਂ ਬਣਾਉਣ ਵਾਲੇ ਦੀ ਗੱਲ ਕਰਦੇ ਹਨ।

ਹਜ਼ੂਰ ਨੇ ਕਿਹਾ ਕਿ ਇਕ ਬਿਰਤੀ ਹੈ ਕੂਕਰ ਬਿਰਤੀ, ਤੇ ਦੂਸਰੀ ਬਿਰਤੀ ਹੈ ਸਿੰਘ

ਬਿਰਤੀ। ਸ਼ੇਰ ਬਿਰਤੀ, ਕੂਕਰ ਬਿਰਤੀ ਤੇ ਸਿੰਘ ਬਿਰਤੀ ਵਿਚ ਅੰਤਰ ਹੈ। ਕੂਕਰ ਕੁੱਤੇ ਨੂੰ ਕੋਈ ਵੱਟਾ ਮਾਰੇ ਤਾਂ ਕੂਕਰ ਦਾ ਸੁਭਾਅ ਹੈ ਉਸ ਰੋੜੇ ਨੂੰ, ਉਸ ਵੱਟੇ ਨੂੰ ਆਪਣੇ ਮੂੰਹ ਵਿਚ ਪਕੜ ਲੈਂਦਾ ਹੈ। ਜੇ ਤੁਸੀਂ ਲਾਠੀ ਨਾਲ, ਡਾਂਗ ਨਾਲ, ਸੋਟੀ ਨਾਲ ਮਾਰੋਗੇ ਤਾਂ ਕਈ ਵਾਰ ਕੂਕਰ ਉਸ ਸੋਟੀ ਨੂੰ ਆਪਣੇ ਮੂੰਹ ਵਿਚ ਪਾ ਕੇ ਚਬਾਉਣ ਦਾ ਯਤਨ ਕਰੇਗਾ। ਕੂਕਰ ਦਾ ਸੁਭਾਅ ਹੈ ਕਿ ਜਿਸ ਚੀਜ਼ ਨਾਲ ਵਾਰ ਕਰੋਗੇ, ਉਸ ਚੀਜ਼ 'ਤੇ ਹਮਲਾ ਕਰੇਗਾ। ਕਦੀ ਸ਼ੇਰ 'ਤੇ ਵਾਰ ਕਰ ਕੇ ਦੇਖੋ। ਸ਼ੇਰ ਦੇ ਉੱਤੇ ਕੋਈ ਵੱਟੇ ਨਾਲ ਵਾਰ ਕਰੇ, ਪੱਥਰ ਨਾਲ ਵਾਰ ਕਰੇ, ਸ਼ੇਰ ਕਦੇ ਵੀ ਪੱਥਰ ਨੂੰ ਮੂੰਹ ਵਿਚ ਨਹੀਂ ਪਾਉਂਦਾ। ਸ਼ੇਰ ਹਮੇਸ਼ਾ ਦੇਖਦਾ ਹੈ ਕਿ ਪੱਥਰ ਮਾਰਨ ਵਾਲਾ ਕੌਣ ਹੈ। ਹਜ਼ੂਰ ਕਹਿੰਦੇ ਹਨ ਕਿ ਗੁਰਮਤਿ ਬਿਰਤੀ ਇਕ ਸ਼ੇਰ ਵਾਲੀ ਬਿਰਤੀ ਹੈ। ਉਹ ਕੇਵਲ ਕਿਰਤ ਵੱਲ ਨਹੀਂ, ਜਿਸ ਨੇ ਭੇਜਿਆ ਹੈ, ਉਹ ਉਸ ਵੱਲ ਧਿਆਨ ਕਰਦੇ ਹਨ ਜਿਸ ਨੇ ਪੈਦਾ ਕੀਤਾ ਹੈ। ਕੂਕਰ ਦੀ ਬਿਰਤੀ ਹੈ-

*ਦਾਤਿ ਪਿਆਰੀ ਵਿਸਰਿਆ ਦਾਤਾਰਾ॥*

(ਅੰਗ ੬੭੬)

ਹੁਣ ਆਪਾਂ ਧਨ, ਪਦਾਰਥ, ਪੁੱਤਰ ਧੀਆਂ ਸਭ ਕੁਝ ਮੰਗਦੇ ਹਾਂ ਪਰ ਪਿਆਰਿਓ ! ਕਦੀ ਇਹ ਵੀ ਕਹਿੰਦੇ ਹਾਂ ਕਿ ਪ੍ਰਮਾਤਮਾ ਜੀ ! ਅੱਜ ਤੁਹਾਡੇ ਕੋਲੋਂ ਤੁਹਾਨੂੰ ਮੰਗਣ ਆਏ ਹਾਂ। ਤੁਸੀਂ ਮੇਰੇ 'ਤੇ ਕਿਰਪਾ ਕਰੋ, ਤੁਸੀਂ ਮੇਰੇ ਘਰ ਚਲੋ। ਹਜ਼ੂਰ ਨੇ ਕਿਰਪਾ ਕੀਤੀ ਕਿ ਦੇਖੋ, ਕਰਤੇ ਨੂੰ ਤੀਲਾ ਬਣਾ ਦਿੱਤਾ ਤੇ ਕਿਰਤ ਨੂੰ ਪਹਾੜ ਬਣਾ ਦਿੱਤਾ। ਪ੍ਰਮਾਤਮਾ ਨੇ ਪੁੱਤਰ ਦੀ ਦਾਤ ਦਿੱਤੀ। ਪੁੱਤਰ ਦੇ ਸਾਹ ਵਿਚ ਸਾਹ ਲਿਆ ਤੇ ਜਿਸ ਪ੍ਰਮਾਤਮਾ ਨੇ ਪੁੱਤਰ ਦਿੱਤਾ ਉਸ ਨੂੰ ਇਕ ਸਾਹ ਵੀ ਕਦੀ ਚੇਤੇ ਨਾ ਕੀਤਾ। ਦੇਣ ਵਾਲਾ ਤਿਨਕਾ ਬਣ ਗਿਆ ਤੇ ਜਿਹੜੀ ਮਿਲੀ ਹੋਈ ਦਾਤ ਸੀ ਉਹ ਬਣ ਗਈ ਪਹਾੜ। ਧਨ ਚਲਾ ਗਿਆ ਤਾਂ ਬਹੁਤ ਕਲਪਿਆ, ਨਿਤਨੇਮ ਚਲਾ ਗਿਆ ਤਾਂ ਕਦੀ ਪ੍ਰਮਾਤਮਾ ਦੇ ਚਰਨਾਂ ਵਿਚ ਅਰਦਾਸ ਹੀ ਨਹੀਂ ਕੀਤੀ।

ਸਤਿਗੁਰੂ ਨੇ ਬਾਣੀ ਵਿਚ ਕਿਰਪਾ ਭਰੇ ਬੇਅੰਤ ਬਚਨ ਕਹੇ ਹਨ ਕਿ ਕਰਤੇ ਨੇ ਸਾਰੀ ਕਿਰਤ ਕੀਤੀ ਹੈ। ਕਹਿੰਦੇ ਹਨ, ਉਸ ਸੱਚੇ ਸਿਰਜਨਹਾਰ ਨੇ ਆਪ ਕਿਰਪਾ ਕੀਤੀ ਤੇ ਉਹ ਸਾਰੀਆਂ ਥਾਵਾਂ 'ਤੇ ਆਪ ਸਮਾਇਆ। ਉਸ ਸੱਚੇ ਨੇ ਆਪਣੇ ਤੋਂ ਪਵਨ ਬਣਾ ਦਿੱਤੀ। ਪਵਨ ਨਾਲ ਉਸ ਨੇ ਪਾਣੀ ਬਣਾ ਦਿੱਤਾ। ਜਦੋਂ ਪਾਣੀ ਬਣਾਇਆ ਤੇ ਪਾਣੀ ਨੂੰ ਇਕ ਗੱਲ ਕਹੀ ਕਿ ਤੂੰ ਸਾਰੀ ਜ਼ਿੰਦਗੀ ਨਿਵਾਣ ਵੱਲ ਹੀ, ਭਾਵ ਸਿਰ ਨੀਵਾਂ ਕਰਕੇ ਹੀ ਤੁਰਨਾ ਹੈ। ਕਰਤੇ ਦੀ ਕਿਰਤ ਸੱਚੇ ਨੇ ਪਵਨ ਬਣਾਈ ਤੇ ਪਵਨ ਤੋਂ ਪਾਣੀ ਨੂੰ ਬਣਾਇਆ। ਤੇ ਪਿਆਰਿਓ ! ਜਦੋਂ ਉਸ ਨੇ ਪਾਣੀ ਪੈਦਾ ਕੀਤਾ ਤਾਂ ਇਹ ਧਰਤੀ ਇਕ ਤੁਲਾ ਦੀ ਤਰ੍ਹਾਂ ਹੈ। ਧਰਤੀ ਇਕ ਬੇੜੀ ਦੀ ਤਰ੍ਹਾਂ ਬਣਾ ਕੇ ਮੇਰੇ ਕਰਤੇ ਨੇ ਸਮੁੰਦਰ ਦੇ ਪਾਣੀ ਉੱਤੇ ਰੱਖ ਦਿੱਤੀ। ਕੁਰਬਾਨ ਜਾਈਏ ਤੇਰੇ ਤੋਂ ! ਤਿੰਨ ਹਿੱਸੇ ਪਾਣੀ ਹੈ। ਮੇਰੇ ਮਾਲਕਾ ! ਧਰਤੀ ਇਹਦੇ ਉੱਤੇ ਇੰਝ ਤਰਦੀ ਹੈ ਜਿਵੇਂ ਕਿਸ਼ਤੀ ਤਰਦੀ ਪਈ ਹੈ। ਕਹਿੰਦੇ ਹਨ ਕਿ ਕਰਤੇ ਨੇ ਪਾਣੀ ਦਾ ਸਿਰ ਝੁਕਾ ਦਿੱਤਾ



ਤੇ ਨਾਲ ਹੀ ਇਕ ਕਿਰਪਾ ਕੀਤੀ ਕਿ ਇਸ ਪਾਣੀ ਦੇ ਵਿਚ ਕਰਤੇ ਨੇ ਅੱਗ ਪੈਦਾ ਕੀਤੀ।

ਕਰਤੇ ਦੀ ਖੇਡ ਕਿਹੜੀ ਹੈ। ਪਾਣੀ ਵਿਚੋਂ ਅੱਗ ਕਿਵੇਂ ਅਸੀਂ ਕਹਾਂਗੇ। ਸਮੁੰਦਰ ਦੀ ਅੱਗ ਜਿਸ ਨੂੰ ਬਰਵਾ ਅੱਗ ਵੀ ਕਿਹਾ ਜਾਂਦਾ ਹੈ। ਗੁਰਮੁਖੋ ! ਪਾਣੀ ਵਿਚੋਂ ਅੱਗ ਕਿਵੇਂ ਪੈਦਾ ਹੋਈ? ਜਿਹੜੇ ਰੁੱਖਾਂ ਨੂੰ ਆਪਾਂ ਦੇਖਦੇ ਹਾਂ, ਇਹ ਰੁੱਖ ਪਾਣੀ ਕਰਕੇ ਹਨ ਅਤੇ ਜਦੋਂ ਰੁੱਖ ਦੀ ਲੱਕੜ ਨੂੰ ਫੂਕ ਕੇ ਦੇਖੋਗੇ ਤਾਂ ਵਿਚੋਂ ਨਿਰੀ ਅੱਗ ਹੀ ਨਿਕਲੇਗੀ। ਪਾਣੀ ਵਿਚੋਂ ਅੱਗ ਵਾਲੇ ਰੁੱਖ ਪੈਦਾ ਕੀਤੇ ਤੇ ਮਾਲਕਾ ! ਦੇਖ ਜਿਨ੍ਹਾਂ ਰੁੱਖਾਂ ਦੇ ਪੱਤੇ ਪੱਤੇ ਵਿਚ ਅੱਗ ਭਰੀ ਪਈ ਹੈ, ਤੂੰ ਇਹਦੀਆਂ ਟਾਹਣੀਆਂ ਵਿਚੋਂ ਪਰਤ ਕੇ ਫਲ ਪੈਦਾ ਕੀਤੇ। ਇਹਨਾਂ ਫਲਾਂ ਵਿਚੋਂ ਆਪਣੇ ਪਾਣੀ ਨੂੰ ਪਰਤ ਕੇ ਫਿਰ ਮਿਠਿਆਂ ਬਣਾ ਦਿੱਤਾ। ਫਲਾਂ ਦੇ ਵਿਚੋਂ ਫਿਰ ਰੱਸ ਪੈਦਾ ਕੀਤੇ। ਭਾਈ ਸਾਹਿਬ ਦੇ ਬਚਨ ਹਨ-

*ਸਚਾ ਸਿਰਜਣਿਹਾਰੁ ਸਚਿ ਸਮਾਇਆ।*
*ਸਚਹੁ ਪਉਣੁ ਉਪਾਇ ਘਟਿ ਘਟਿ ਛਾਇਆ।*
*ਪਵਣਹੁ ਪਾਣੀ ਸਾਜਿ ਸੀਸੁ ਨਿਵਾਇਆ।*
*ਤੁਲਹਾ ਧਰਤਿ ਬਣਾਇ ਨੀਰ ਤਰਾਇਆ।*
*ਨੀਰਹੁ ਉਪਜੀ ਅਗਿ ਵਣਖੰਡੁ ਛਾਇਆ॥*

(ਵਾਰ ੨੨, ਪਉੜੀ ੪)

ਕਰਤੇ ਦੀ ਕਹੋ ਜਿਹੜੀ ਕੀਰਤ ਹੈ। ਹਰ ਘਟ ਵਿਚ ਉਹਦੀ ਕੀਰਤ ਹੈ। ਹਿੰਦੋਸਤਾਨ ਵਿਚ ਪੁਰਾਤਨ ਅੱਜ ਵੀ ਅਸੀਂ ਦੇਖਦੇ ਹਾਂ ਸਨਾਤਨੀ ਵੀਰ ਇਹ ਕਹਿੰਦੇ ਹਨ, ਕਿ ਬ੍ਰਹਮਾ ਤੋਂ ਸ੍ਰਿਸ਼ਟੀ ਪੈਦਾ ਹੋਈ। ਬ੍ਰਹਮਾ ਕਮਲ ਦੇ ਫੁੱਲ ਤੋਂ ਪੈਦਾ ਹੋਇਆ। ਸ਼ਬਦ ਹੈ-

*ਪਹਿਲ ਪੁਰੀਏ ਪੁੰਡਰਕ ਵਨਾ॥*

(ਅੰਗ ੬੯੩)

ਪਹਿਲਾਂ ਪਹਿਲ ਚਿੱਟਾ ਕੰਵਲ ਦਾ ਫੁੱਲ ਸੀ-

*ਤਾਚੇ ਹੰਸਾ ਸਗਲੇ ਜਨਾਂ॥*

ਉਹਦੇ ਵਿਚੋਂ ਹੰਸਾ ਦਾ ਅੱਖਰੀ ਅਰਥ ਕਰਦੇ ਹਨ ਬ੍ਰਹਮਾ ਪੈਦਾ ਹੋਇਆ। ਸਿੱਖ ਦਾ ਮਤਲਬ ਹੀ ਇਹ ਹੈ ਕਿ ਜਿਹੜਾ ਮਰਦੇ ਦੱਮ ਤੱਕ ਵੀ ਦਾਅਵਾ ਨਾ ਕਰੇ ਕਿ ਮੈਂ ਸਿਖ ਗਿਆ। ਮਰਦੇ ਦੱਮ ਤੱਕ ਵੀ ਕਹੇ ਕਿ ਮੈਂ ਕੁਝ ਸਿਖਣਾ ਹੈ। ਸਿਖ ਗਿਆ ਨਹੀਂ, ਮੈਂ ਕੁਝ ਸਿਖਣਾ ਹੈ। ਜੇ ਕਹੀਏ ਕਿ ਮੈਂ ਅਰਥ ਕਰ ਗਿਆ। ਇਹ ਅਖ਼ੀਰਲਾ ਸੱਚ ਨਹੀਂ।

ਗੁਰੂ ਹਰਿਗੋਬਿੰਦ ਸਾਹਿਬ ਕਸ਼ਮੀਰ ਦੀ ਧਰਤੀ 'ਤੇ ਗਏ। ਰਸਤੇ ਵਿਚ ਜਾਂਦਿਆਂ ਗੁਰਸਿੱਖਾਂ ਨੇ ਕਿਹਾ, ਸੱਚੇ ਪਾਤਿਸ਼ਾਹ ! ਜਪੁਜੀ ਸਾਹਿਬ ਦਾ ਜੱਪ ਨੀਸਾਨ ਦਾ ਰੋਜ਼ ਪਾਠ ਕਰਦੇ ਹਾਂ। ਕਿਰਪਾ ਕਰ ਕੇ ਸਾਨੂੰ ਜਪੁਜੀ ਸਾਹਿਬ ਦੇ ਅਰਥ ਸਮਝਾਓ। ਧੰਨ ਗੁਰੂ

ਹਰਿਗੋਬਿੰਦ ਸਾਹਿਬ ਜੀ ਨੇ ਜਪੁਜੀ ਸਾਹਿਬ ਦੇ ਅਰਥ ਸ਼ੁਰੂ ਕੀਤੇ। ਕਿਰਪਾਲੂ ਦਾਤਾ ਜੀ ਅਰਥ ਕਰਦੇ ਰਹੇ ਅਤੇ ਸਿੱਖਾਂ ਨੇ ਸੁਣੇ। ਜਿਸ ਦਿਨ ਜਪੁਜੀ ਸਾਹਿਬ ਦੇ ਅਰਥਾਂ ਦੀ ਸੰਪੂਰਨਤਾ ਹੋਈ,

ਕੇਤੀ ਛੁਟੀ ਨਾਲਿ॥ ਬਚਨ ਆਇਆ ਤਾਂ ਸਿੱਖਾਂ ਨੇ ਸ਼ੁਕਰਾਨੇ ਵੱਜੋਂ ਅਰਦਾਸ ਕਰਕੇ ਕਿਹਾ- ਸੱਚੇ ਪਾਤਿਸ਼ਾਹ ! ਆਪ ਜੀ ਦਾ ਕੋਟਾਨ ਕੋਟ ਸ਼ੁਕਰ ਹੈ। ਆਪ ਜੀ ਨੇ ਜਪੁਜੀ ਸਾਹਿਬ ਦੇ ਅਰਥ ਸੁਣਾਏ। ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਉੱਤਰ ਸੀ ਕਿ ਹੇ ਸਿੱਖੋ ! ਅਰਥ ਜਪੁਜੀ ਸਾਹਿਬ ਦੇ ਜ਼ਰੂਰ ਕੀਤੇ ਹਨ, ਪਰ ਚੇਤੇ ਰਖਿਉ ਕਿ ਜਿੰਨੀ ਸਾਨੂੰ ਸਮਝ ਪਈ, ਇਹ ਅਰਥ ਕੀਤੇ ਪਰ ਅਰਥ ਤਾਂ ਗੁਰੂ ਨਾਨਕ ਸਾਹਿਬ ਜਾਣੇ। ਗੁਰਮੁਖੋ ! ਬਾਬਾ ਜੀ ਨੇ ਵੀ ਕਹਿ ਦਿੱਤਾ-

*ਨਾਨਕ ਕਥਨਾ ਕਰੜਾ ਸਾਰੁ॥*

(ਜਪੁਜੀ ਸਾਹਿਬ)

ਸਾਰ ਦਾ ਅਰਥ ਹੈ ਲੋਹਾ, ਇਥੇ ਤਾਂ ਇਹ ਕਥਨਾ ਇਸ ਤਰ੍ਹਾਂ ਜਿਵੇਂ ਦੰਦਾਂ ਦੇ ਨਾਲ ਲੋਹਾ ਚਬਾਉਣਾ ਤੇ ਜੇ ਹਜ਼ੂਰ ਕਹਿੰਦੇ ਪਏ ਹਨ ਕਿ ਸਾਡੀ ਹਸਤੀ ਕੀ ਹੈ।

*ਪਹਿਲ ਪੁਰੀਏ ਪੁੰਡਰਕ ਵਨਾ॥*

ਹਜ਼ੂਰ ਕਹਿੰਦੇ ਹਨ ਕਿ ਪਹਿਲਾਂ ਪਹਿਲ ਕਰਤੇ ਵੱਲ ਸਾਨੂੰ ਜੋੜਦੇ ਹਨ ਕਿ ਕਿਰਤ ਨੂੰ ਕਰਤੇ ਤੋਂ ਵੱਖ ਨਾ ਜਾਣੀਂ ਤੇ ਉਸ ਘਰ ਦੀ ਗੱਲ ਕਰੀਂ ਜਿਸ ਘਰ ਵਿਚ ਕਰਤੇ ਦੀ ਕਿਰਤ ਹੋਵੇ। ਤੇ ਜਿਸ ਘਰ ਵਿਚ ਕੇਵਲ ਕਿਰਤ ਦੀਆਂ ਹੀ ਸਿਫ਼ਤਾਂ ਕੀਤੀਆਂ ਜਾਣ ਤੇ ਕਰਤੇ ਨੂੰ ਭੁਲਾ ਦਿੱਤਾ ਜਾਏ ਪਿਆਰਿਆ ਤਾਂ ਉਸ ਘਰ ਵਿਚ ਨਾ ਟਿੱਕੀਂ। ਹਜ਼ੂਰ ਨੇ ਬਖ਼ਸ਼ਿਸ਼ ਕੀਤੀ-

*ਪਹਿਲ ਪੁਰੀਏ ਪੁੰਡਰਕ ਵਨਾ॥*

ਪਹਿਲਾਂ ਚਿੱਟਾ ਕੰਵਲ ਦਾ ਫੁੱਲ ਸੀ।

ਤਾਚੇ ਹੰਸਾ ਸਗਲੇ ਜਨਾਂ॥ ਮਨੌਤ ਹੈ ਕਿ ਉਹਦੇ ਵਿਚੋਂ ਬ੍ਰਹਮਾ ਜੀ ਪੈਦਾ ਹੋਏ। ਤੇ ਬ੍ਰਹਮਾ ਜੀ ਨੇ ਸਾਰੀ ਉੱਤਪਤੀ ਕੀਤੀ।

*ਕ੍ਰਿਸ੍ਨਾ ਤੇ ਜਾਨਊ ਹਰਿ ਹਰਿ ਨਾਚੰਤੀ ਨਾਚਨਾ॥ ੧॥*

(ਅੰਗ ੬੯੩)

ਕ੍ਰਿਸਨਾ ਦੇ ਅੱਖਰੀ ਅਰਥ ਇਥੇ ਹੈ ਮਾਇਆ। ਉਸ ਦੀ ਮਾਇਆ ਦੇ ਰਾਹੀਂ, ਉਸ ਦੀ ਖੇਡ ਦੇ ਰਾਹੀਂ, ਸਭ ਕੁਝ ਬਣ ਗਿਆ ਤੇ ਜਿਸ ਦੇ ਵਿਚ ਇਹ ਜੀਵ ਨਾਚ ਪਏ ਕਰਦੇ ਹਨ। ਇਹ ਮਨੌਤ ਹੈ ਕਿ ਭੁਲੇਖੇ ਵਿਚ ਆਖ਼ਰ ਤੂੰ ਕਹਿੰਦਾ ਹੈਂ ਕਿ ਕਮਲ ਦੇ ਫੁੱਲ ਵਿਚ ਬ੍ਰਹਮਾ ਜੀ ਉਤਪੰਨ ਹੋਏ, ਤੇ ਮੈਨੂੰ ਦੱਸ ਕਮਲ ਦਾ ਫੁੱਲ ਕਿਸ ਨੇ ਪੈਦਾ ਕੀਤਾ? ਤੇ ਸ਼ਬਦ ਸਨ-



*ਪਹਿਲ ਪੁਰਸਾਬਿਰਾ॥*

ਪਹਿਲਾਂ ਪਹਿਲ ਉਹ ਪਰੀਪੂਰਨ ਪ੍ਰਮਾਤਮਾ, ਉਸ ਦੀ ਬਾਣੀ, ਉਸ ਦਾ ਸ਼ਬਦ-

*ਕੀਤਾ ਪਸਾਉ ਏਕੋ ਕਵਾਉ॥*
*ਤਿਸ ਤੇ ਹੋਏ ਲਖ ਦਰੀਆਉ॥*

(ਜਪੁਜੀ ਸਾਹਿਬ)

ਹਜ਼ੂਰ ਕਹਿ ਰਹੇ ਹਨ ਕਿ ਪਹਿਲਾਂ ਪਹਿਲ ਉਹ ਪੁਰਸ਼, ਉਹ ਪਰੀਪੂਰਨ ਪ੍ਰਮਾਤਮਾ, ਉਹਦੀ ਬਾਣੀ, ਉਸ ਵਾਹਿਗੁਰੂ ਜੀ ਨੇ ਆਪਣੀ ਰਚਨਾ ਰਾਹੀਂ, ਆਪਣੇ ਸ਼ਬਦਾਂ ਦੇ ਰਾਹੀਂ, ਪਿਆਰਿਆ ਇਸ ਸੰਸਾਰ ਦੀ ਮਾਇਆ ਸਿਰਜ ਦਿੱਤੀ। ਇਸ ਨੂੰ ਰੱਚ ਦਿੱਤਾ ਜਿਸ ਨੂੰ ਹਜ਼ੂਰ ਨੇ ਆਸਾ ਜੀ ਦੀ ਵਾਰ ਵਿਚ ਕਿਹਾ-

*ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ॥*
*ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥*

(ਅੰਗ ੪੬੩)

ਕਰਤੇ ਦੀ ਕਿਰਤ ਨੂੰ ਇਸ ਤੁੱਕ ਵਿਚੋਂ ਪੜ੍ਹ ਕੇ ਦੇਖਿਉ। ਰੋਜ਼ ਇਹ ਅਸੀਂ ਪੜ੍ਹਦੇ ਹਾਂ, ਸੁਣਦੇ ਹਾਂ। ਆਪਣੇ ਆਪ ਨੂੰ ਉਸ ਨੇ ਆਪ ਸਾਜਿਆ, ਤੇ ਚੇਤੇ ਰੱਖਿਉ, ਸਾਜਨ ਵਾਲਾ ਵੀ ਉਹ ਹੈ ਤੇ ਬਣਾਉਣ ਵਾਲਾ ਵੀ ਉਹ ਹੀ ਹੈ। ਸਭ ਕੁਝ ਉਹਨੇ ਸਾਜਿਆ। ਨਾਉ ਵੀ ਉਸ ਨੇ ਰੱਚਿਆ।

*ਦੁਯੀ ਕੁਦਰਤਿ ਸਾਜੀਐ॥*

ਆਪਣੇ ਤੋਂ ਇਹ ਦੂਜਾ ਸਭ ਕੁਝ ਬਣਾ ਦਿੱਤਾ ਤੇ ਦੂਜਾ ਬਣਾ ਕੇ ਧੱਕਾ ਨਹੀਂ ਮਾਰ ਦਿੱਤਾ। ਇਹ ਨਹੀਂ ਕਿਹਾ ਕਿ ਮੈਂ ਤੇਰੇ ਤੋਂ ਨਫ਼ਰਤ ਕਰਦਾ ਹਾਂ। ਤੈਨੂੰ ਬਣਾਇਆ ਹੈ, ਜਾ ਮੇਰੇ ਤੋਂ ਦੂਰ। ਕਹਿੰਦੇ ਹਨ-

*ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥*

(ਅੰਗ ੪੬੩)

ਕਰਿ ਆਸਣ ਦਾ ਅੱਖਰੀ ਅਰਥ ਹੈ ਆਪਣਾ ਟਿਕਾਣਾ ਇਸ ਦੇ ਵਿਚ ਬਣਾ ਲਿਆ ਤੇ ਡਿਠੋ ਦਾ ਅਰਥ ਹੈ ਵੇਖਣ ਲੱਗ ਪਿਆ। ਤੇ ਪਿਆਰਿਉ ! ਵੇਖਦਾ ਮਜਬੂਰੀ ਦੇ ਨਾਲ ਨਹੀਂ ਹੈ। ਵੇਖਦਾ ਕਿਸੇ ਹੋਰ ਤਰੀਕੇ ਨਾਲ ਨਹੀਂ ਹੈ ਕਿ ਮਜਬੂਰੀ ਹੈ ਮੈਂ ਦੇਖਣਾ ਹੈ।

*ਕਰਿ ਆਸਣੁ ਡਿਠੋ ਚਾਉ॥*

ਉਹ ਕਰਤਾ ਪੁਰਖ ਚਾਉ ਨਾਲ ਇਸ ਨੂੰ ਵੇਖਦਾ ਪਿਆ ਹੈ। ਇਹ ਉਸ ਦਾ ਪ੍ਰੇਮ ਹੈ। ਜਦੋਂ ਸਾਈਂ ਤੇ ਉਸ ਦਾ ਮੇਲ ਹੋਇਆ ਤਾਂ ਕੀ ਬਣਾ ਦਿੱਤਾ-

*ਹਰਿ ਕਾ ਬਾਗਰਾ ਨਾਚੈ ਪਿੰਧੀ ਮਹਿ ਸਾਗਰਾ॥ ੧॥ ਰਹਾਉ॥*

(ਅੰਗ ੬੯੩)

ਕਰਤੇ ਦੀ ਸਿਫ਼ਤ ਕਰ, ਜਿਸ ਕਰਤੇ ਨੇ ਇਹ ਕਿਰਤ ਕੀਤੀ ਹੈ। ਪਿੰਧੀ ਦਾ ਅੱਖਰੀ ਅਰਥ ਹੈ ਖੂਹ ਦੀਆਂ ਟਿੰਡਾਂ। ਕਹਿੰਦੇ ਹਨ ਹੇ ਪ੍ਰਭੂ ! ਤੁਸੀਂ ਸੰਸਾਰ ਨੂੰ ਬਣਾਇਆ ਹੈ ਤੇ ਖੂਹ ਦੀਆਂ ਟਿੰਡਾਂ ਦੀ ਤਰ੍ਹਾਂ ਜਿਵੇਂ ਪਾਣੀ ਛਲਕਦਾ ਹੈ, ਇਸ ਤਰ੍ਹਾਂ ਜੀਵ ਨੱਚਦੇ ਪਏ ਹਨ।

*ਨਾਚੰਤੀ ਗੋਪੀ ਜੰਨਾ॥*

ਇਸਤਰੀਆਂ ਤੇ ਮਰਦ ਤੇਰੀ ਖੇਡ ਹੈ, ਨੱਚਦੇ ਪਏ ਹਨ। ਮੈਂ ਤੇਰੀ ਕਿਰਤ ਤੋਂ ਕੁਰਬਾਨ ਹਾਂ। ਪਰ ਅਗਲਾ ਬਚਨ ਕੀਤਾ-

*ਨਈਆ ਤੇ ਬੈਰੇ ਕੰਨਾ॥*

(ਅੰਗ ੬੯੩)

ਇਕੱਲਾ ਨਈਆ ਦਾ ਅੱਖਰੀ ਅਰਥ ਹੈ ਨਾਇਕ, ਨਾਇਕ ਦਾ ਅਰਥ ਹੈ ਆਗੂ, ਆਗੂ ਦਾ ਅਰਥ ਹੈ ਕਰਤਾ। ਜਿਸ ਕਰਤੇ ਦਾ ਸੋਹਿਲਾ ਗਾਉਣਾ, ਜਿਸ ਨੇ ਮਰਦ ਇਸਤਰੀਆਂ ਬਣਾਏ। ਦੱਸ, ਮੈਨੂੰ ਕਿਹੜਾ ਰੱਬ ਤੋਂ ਵੱਖਰਾ ਹੈ।

*ਨਾਨਕ ਕਰਤੇ ਕੇ ਕੇਤੇ ਵੇਸ॥*

(ਅੰਗ ੩੫੭)

*ਨਈਆ ਤੇ ਬੈਰੇ ਕੰਨਾ॥*

ਕੋਈ ਪਿਆਰੇ ਤੋਂ ਵੱਖ ਨਹੀਂ।

*ਤਰਕੁ ਨ ਚਾ॥* ਮੇਰੇ ਕਰਤੇ ਦੀ ਕਿਰਤ 'ਤੇ ਤਰਕ ਨਾ ਕਰੀ ਜਾਈ।

*ਭ੍ਰਮੀਆ ਚਾ॥* ਅੱਗੇ ਦੇ ਭਰਮ ਚੁੱਕ ਦੇ। ਕਿਹੜੇ ਭੁਲੇਖਿਆਂ ਵਿਚ ਪੈ ਗਿਆ ਹੈਂ।

*ਤਰਕੁ ਨ ਚਾ॥ ਭ੍ਰਮੀਆ ਚਾ॥*

*ਕੇਸਵਾ ਬਚਉਨੀ ਅਈਏ ਮਈਏ ਏਕ ਆਨ ਜੀਉ॥ ੨॥*

ਕੇਸਵਾ ਦਾ ਅਰਥ ਹੈ ਸੋਹਣੇ ਕੇਸਾਂ ਵਾਲਾ। ਬਚਾਨੀ ਦਾ ਅਰਥ ਹੈ ਬਚਨ। ਅਈਏ ਮਈਏ ਦਾ ਅਰਥ ਹੈ ਇਸਤਰੀਆਂ ਤੇ ਮਰਦ। ਜਿਤਨੇ ਵੀ ਬੋਲਦੇ ਪਏ ਹਨ, ਵਿਖਾ ਤਾਂ ਸਹੀ ਜਿਸ ਦੇ ਵਿਚ ਰੱਬ ਨਹੀਂ ਬੋਲਦਾ ਪਿਆ।

*ਕਰਤੇ ਕੇ ਕੇਤੇ ਵੇਸ॥*

ਅਸੀਂ ਅੱਜ ਕਰਤੇ ਦੇ ਲਈ ਜੁੜੇ ਹਾਂ।

*ਛਿਅ ਘਰੁ ਛਿਅ ਗੁਰ ਛਿਅ ਉਪਦੇਸ॥*



ਹਜ਼ੂਰ ਕਹਿ ਰਹੇ ਹਨ-

*ਕੇਸਵਾ ਬਚਉਨੀ ਅਈਏ ਮਈਏ ਏਕ ਆਨ ਜੀਉ॥*

(ਅੰਗ ੬੯੩)

ਫਿਰ ਸਾਰਿਆਂ ਵਿਚ ਕਰਤਾ ਬੋਲਦਾ ਹੈ ਜਿਸਨੇ ਕਿਰਤ ਬਣਾਈ ਹੈ ਤੇ ਤੂੰ ਇਕ ਕੰਮ ਕਰ ਕਿ ਕਰਤੇ ਦੀ ਕਿਰਤ ਨੂੰ ਦੇਖਕੇ ਤੂੰ ਕੀਰਤੀ ਕਰਿਆ ਕਰ। ਤਿੰਨ ਸ਼ਬਦ ਚੇਤੇ ਰੱਖਿਓ। ਜੇ ਧਨ ਕਮਾਉਂਦੇ ਹੋ ਤਾਂ ਆਪਣਾ ਇਸਤੋਂ ਬਿਨਾਂ ਨਹੀਂ ਸਰਦਾ, ਇਸਦੇ ਵਿਚ ਕੋਈ ਸ਼ੱਕ ਨਹੀਂ। ਕਈ ਤਾਂ ਧਨ ਨੂੰ ਗਾਲ੍ਹਾਂ ਵੀ ਕੱਢਦੇ ਹਨ। ਫ਼ਰਕ ਇੰਨਾ ਹੈ ਕਿ ਕੋਈ ਖ਼ੁਸ਼ਾਮਦ ਕਰਕੇ ਜੇਬਾਂ ਭਰ ਜਾਂਦਾ ਹੈ ਤੇ ਕੋਈ ਗਾਲ੍ਹਾਂ ਕੱਢਕੇ ਧਨ ਨਾਲ ਜੇਬਾਂ ਭਰਦਾ ਹੈ, ਭਰਦੇ ਦੋਨੋਂ ਹਨ। ਇਸਤੋਂ ਬਿਨਾਂ ਸਰਦਾ ਨਹੀਂ। ਪਰ ਇਸਨੂੰ ਸਮਝੀਏ। ਸੱਪ ਜ਼ਹਿਰ ਨਾਲ ਭਰਿਆ ਹੈ ਪਰ ਉੱਨੀ ਦੇਰ ਤੱਕ ਜਿੰਨੀ ਦੇਰ ਤੱਕ ਉਹ ਜੰਗਲ ਵਿਚ ਵਿਚਰਦਾ ਹੈ ਤੇ ਜਿਸ ਦਿਨ ਸਪੇਰਾ ਮੰਤਰ ਨਾਲ ਸੱਪ ਨੂੰ ਕੀਲ ਲਵੇ ਤਾਂ ਚੇਤੇ ਰੱਖਿਓ, ਪਟਾਰੀ ਵਿਚ ਪਾਇਆ ਸੱਪ ਸਪੇਰੇ ਲਈ ਰੋਜ਼ੀ ਬਣ ਜਾਂਦਾ ਹੈ। ਉਹੀ ਸੱਪ ਜਿਹੜਾ ਡੰਗ ਮਾਰੇ ਤਾਂ ਬੱਚੇ ਦੀ ਮੌਤ ਹੋ ਸਕਦੀ ਹੈ ਤੇ ਜਦੋਂ ਉਸੇ ਸੱਪ ਨੂੰ ਕੀਲ ਲਏ ਤਾਂ ਉਹ ਆਪਣੀ ਧੀ ਦੇ ਦਾਜ ਵਿਚ ਵੀ ਸੱਪ ਦੀ ਪਟਾਰੀ ਦਿੰਦਾ ਹੈ। ਉਹ ਕਹਿੰਦਾ ਹੈ ਕਿ ਲੈ ਧੀਏ, ਮੈਂ ਤੈਨੂੰ ਸੱਪ ਦਿੱਤਾ। ਓਨੀ ਦੇਰ ਤੱਕ ਹੀ ਇਹ ਦੁਖਦਾਈ ਸੀ ਜਿੰਨੀ ਦੇਰ ਤੱਕ ਇਸ ਦੇ ਉਤੇ ਗਾਰੜੀ ਮੰਤਰ ਨਹੀਂ ਸੀ ਵਰਤਿਆ। ਜਿਸਦੇ ਕੋਲ ਗਾਰੜੀ ਮੰਤਰ ਹੈ, ਸੱਪ ਵੀ ਉਸਦਾ ਸੇਵਾਦਾਰ ਹੈ।

ਜਿਸਦੇ ਮੁਖ ਵਿਚ ਗੁਰੂ ਹੈ ਤੇ ਚੇਤੇ ਰੱਖਿਓ, ਮਾਇਆ ਉਸਦੀ ਦਾਸੀ ਹੈ। ਜਿਸਦੇ ਮੁਖ ਵਿਚੋਂ ਗੁਰੂ ਨਿਕਲ ਜਾਏ, ਮਾਇਆ ਉਸਦੀ ਮਾਲਕ ਹੈ। ਹਜ਼ੂਰ ਨੇ ਕਿਹਾ ਕਿ ਜੇ ਧਨ ਕਮਾਉਂਦਾ ਹੈਂ ਤਾਂ ਚੇਤੇ ਰੱਖੀਂ ਧਨ ਨਾਲ ਧਰਮ ਨੂੰ ਕਦੀ ਭੁੱਲੀਂ ਨਾ। ਜੇ ਤੂੰ ਕਿਰਤ ਕਰਦਾ ਹੈਂ ਤਾਂ ਕਿਰਤ ਨਾਲ ਪ੍ਰਮਾਤਮਾ ਦੀ ਕੀਰਤੀ ਕਦੀ ਭੁੱਲੀਂ ਨਾ। ਜੇ ਪ੍ਰਮਾਤਮਾ ਨੇ ਤੈਨੂੰ ਮਾਇਆ ਦਿੱਤੀ ਹੈ ਤਾਂ ਅਰਦਾਸ ਕਰੀਂ ਕਿ ਮੇਰੀ ਝੋਲੀ ਵਿਚ ਮਾਇਆ ਦੇ ਨਾਲ ਹੁਣ ਮਇਆ ਵੀ ਪਾ। ਧਨ ਨਾਲ ਧਰਮ ਮੰਗੀਏ, ਕਿਰਤ ਨਾਲ ਕੀਰਤੀ ਮੰਗੀਏ, ਮਾਇਆ ਦੇ ਨਾਲ ਮਇਆ ਮੰਗੀਏ। ਮਇਆ ਦਾ ਅੱਖਰੀ ਅਰਥ ਹੈ ਕ੍ਰਿਪਾ। ਹਜ਼ੂਰ ਕਹਿ ਰਹੇ ਹਨ-

*ਕੇਸਵਾ ਬਚਉਨੀ ਅਈਏ ਮਈਏ ਏਕ ਆਨ ਜੀਉ॥*

(ਅੰਗ ੬੯੩)

ਬਾਬਾ ਨਾਮਦੇਵ ਕਹਿੰਦੇ ਹਨ ਕਿ ਸਾਹ ਸੀ ਤਾਂ ਖੂਹ ਦੀਆਂ ਟਿੰਡਾਂ ਦੀ ਤਰ੍ਹਾਂ ਛੱਲਕਦੇ ਹਾਂ। ਦੇਖੋ ਕਿੰਨੇ ਛੱਲਕਦੇ ਹਾਂ। ਬੜੀ ਸੋਹਣੀ ਉਦਾਹਰਣ ਲਈ ਹੈ। ਥੋੜੀ ਜਿਹੀ ਕੋਈ ਚੀਜ਼ ਪ੍ਰਾਪਤ ਹੋ ਜਾਏ, ਛਲਕ ਛਲਕ ਕੇ ਅਸੀਂ ਬਾਹਰ ਪੈਂਦੇ ਹਾਂ। ਭਾਂਡੇ ਛੋਟੇ ਹਨ, ਕਈ ਵਾਰੀ ਦਾਤਾਂ ਵੱਡੀਆਂ ਪੈ ਜਾਂਦੀਆਂ ਹਨ।

*ਪਿੰਧੀ ਉਭਕਲੇ ਸੰਸਾਰਾ॥*

ਖੂਹ ਦੀਆਂ ਟਿੰਡਾਂ ਦੀ ਤਰ੍ਹਾਂ ਡੁੱਬਦਾ ਢਹਿੰਦਾ ਹੈ-

*ਭ੍ਰਮਿ ਭ੍ਰਮਿ ਆਏ ਤੁਮ ਚੇ ਦੁਆਰਾ॥*

ਤੇਰੇ ਦਰਵਾਜ਼ੇ 'ਤੇ ਆ ਗਿਆ ਹਾਂ ਤੇ ਜਿਹੜਾ ਬੰਦਾ ਕਰਤੇ ਦੀ ਕੀਰਤੀ ਕਰਦਾ ਹੈ, ਉਹ ਦਰਵਾਜ਼ੇ ਤੱਕ ਪਹੁੰਚਦਾ ਹੈ ਤੇ ਕੀਰਤੀ ਕਰਨ ਵਾਲੇ ਦੀ ਕਰਤਾ ਆਵਾਜ਼ ਸੁਣ ਲੈਂਦਾ ਹੈ। ਕਹਿਣ ਲੱਗੇ

ਤੂ ਕੁਨ ਰੇ॥ ਤੂੰ ਕੌਣ ਹੈਂ? ਕੀਰਤੀ ਕਰਨ ਵਾਲਾ ਕਹਿੰਦਾ ਹੈ-

*ਮੈ ਜੀ॥ ਨਾਮਾ॥*

ਮੈਂ ਨਾਮਦੇਵ ਹਾਂ। ਨਾਲ ਉਸਨੇ ਬੇਨਤੀ ਕੀਤੀ-

*ਹੋ ਜੀ॥ ਆਲਾ ਤੇ ਨਿਵਾਰਣਾ*

ਸੰਸਾਰ ਦੇ ਦੁੱਖਾਂ ਤੋਂ ਬਚਾ ਲੈ।

*ਜਮ ਕਾਰਣਾ॥੩॥*

ਕ੍ਰਿਪਾ ਕਰ, ਜਮਾਂ ਦੀ ਮਾਰ ਤੋਂ ਬਚਾ ਲੈ। ਕਰਤੇ ਨੇ ਕਿਰਤ ਰਚੀ, ਕਿਰਤ ਨੂੰ ਦੇਖਕੇ ਭਗਤਾਂ ਨੇ ਕੀਰਤੀ ਕੀਤੀ ਤੇ ਜਿਨ੍ਹਾਂ ਨੇ ਕੀਰਤੀ ਕੀਤੀ ਉਹਨਾਂ ਨੇ ਅੰਦਰ ਦੀ ਵੈਰ ਭਾਵਨਾ ਵੀ ਗਵਾ ਦਿੱਤੀ।

ਬਾਬੇ ਨਾਨਕ ਨੇ ਪਹਿਲਾ ਬਚਨ ਕੀਤਾ-*ਛਿਅ ਘਰ* ਰਾਗ ਸ਼ੁਰੂ ਹੁੰਦਾ ਹੈ-

*ਰਾਗੁ ਆਸਾ ਮਹਲਾ ੧॥ ਛਿਅ ਘਰ*

ਇਥੇ ਘਰ ਦਾ ਅਰਥ ਮਕਾਨ ਨਹੀਂ, ਇਥੇ ਘਰ ਦਾ ਅਰਥ ਸਰੀਰ ਨਹੀਂ, ਇਥੇ ਘਰ ਦਾ ਅਰਥ ਹਿਰਦਾ ਨਹੀਂ, ਇਥੇ ਛਿਅ ਘਰ ਦਾ ਅਰਥ ਹੈ ਛੇ ਸ਼ਾਸਤਰ। ਛੇ ਸ਼ਾਸਤਰਾਂ ਦੀ ਗੱਲ ਕਿਉਂ ਕੀਤੀ? ਭਾਈ ਗੁਰਦਾਸ ਜੀ ਨੇ ਇਕ ਬਚਨ ਕਿਹਾ ਹੈ। ਕਹਿੰਦੇ ਹਨ ਉਸ ਧਰਮੀ ਧਰਮ ਕਮਾਉਣ ਵਾਲਿਆਂ ਨੇ, ਤਿੰਨ ਉਦਾਹਰਨਾਂ ਦਿੱਤੀਆਂ ਹਨ। ਕਹਿਣ ਲੱਗੇ ਕਿ ਹੇ ਮਾਂ ! ਤੈਨੂੰ ਆਪਣਾ ਬੱਚਾ ਬੜਾ ਪਿਆਰਾ ਲੱਗਦਾ ਹੈ। ਤੇਰਾ ਬੱਚਾ ਰੰਗ ਦਾ ਸਾਂਵਲਾ ਹੋਵੇ, ਮੈਲ ਨਾਲ ਭਰਿਆ ਹੋਵੇ, ਟਾਕੀਆਂ ਵਾਲੇ ਕੱਪੜੇ ਪਾਏ ਹੋਣ ਤਾਂ ਵੀ ਤੂੰ ਕਹੀ ਜਾਂਦੀ ਹੈਂ ਸ਼ਹਿਨਸ਼ਾਹ। ਜੇ ਆਪਣੇ ਪੁੱਤਰ ਨੂੰ ਸ਼ਹਿਨਸ਼ਾਹ ਕਹਿੰਦੀ ਹੈਂ ਤਾਂ ਗੁਆਂਢੀ ਦੇ ਪੁੱਤਰ ਨੂੰ ਵੀ ਸ਼ਹਿਨਸ਼ਾਹ ਹੀ ਜਾਣ। ਪਰ ਨਹੀਂ, ਤੇਰਾ ਪੁੱਤਰ ਸ਼ਹਿਨਸ਼ਾਹ ਤੇ ਗੁਆਂਢੀ ਦਾ ਪੁੱਤਰ ਗ਼ੁਲਾਮ। ਕਹਿਣ ਲੱਗੇ ਕਿ ਜੇ ਗੁਆਂਢੀਆਂ ਦੇ ਪੁੱਤਰ ਤੋਂ ਨਫ਼ਰਤ ਕਰਕੇ ਉਸਦੇ ਨਾਲ ਅਪ ਸ਼ਬਦ ਬੋਲਦੀ ਹੈਂ ਕਿ ਮੇਰਾ ਪੁੱਤਰ ਚੰਗਾ ਤੇ ਗੁਆਂਢੀ ਦਾ ਮਾੜਾ ਹੈ। ਜਿੰਨਾ ਆਪਣੇ ਪੁੱਤਰ ਨੂੰ ਚੰਗਾ ਜਾਣਦੀ ਹੈਂ, ਚੇਤੇ ਰੱਖੀਂ, ਜਿਸਦੇ ਪੁੱਤਰ ਲਈ ਨਫ਼ਰਤ ਪੈਦਾ ਕਰਕੇ ਬੈਠੀ ਹੈਂ, ਉਸਦੀ ਮਾਂ ਨੂੰ ਪੁੱਛ, ਉਸ ਦਾ ਪੁੱਤਰ ਵੀ ਉਸਦੇ ਲਈ ਸ਼ਹਿਨਸ਼ਾਹ ਹੈ। ਧਰਮੀ ਦੀ ਇਸ ਸੰਕੀਰਤਾ ਤੋਂ



ਉੱਪਰ ਉੱਠੀਏ ਅਤੇ ਕਰਤੇ ਨਾਲ ਜੁੜੀਏ। ਇਸ ਕਿਰਤ ਵਿਚੋਂ ਵੀ ਕਰਤੇ ਨਾਲ ਗੁਰੂ ਜੀ ਲੈ ਗਏ।

ਦੂਜੀ ਬੇਨਤੀ ਹੈ ਕਿ ਅਸੀਂ ਦੇਖਦੇ ਹਾਂ ਕਿ ਜਿਵੇਂ ਤੂੰ ਆਪਣੇ ਧਨ ਨੂੰ ਸੰਭਾਲ ਕੇ ਰੱਖਦਾ ਹੈਂ, ਤੈਨੂੰ ਆਪਣਾ ਧਨ ਬੜਾ ਚੰਗਾ ਲੱਗਦਾ ਹੈ ਤੇ ਗੁਰਮੁਖਾ ! ਤੇਰੇ ਇਕ ਧਨ ਵਿਚੋਂ ਕੁਝ ਪੈਸੇ ਘੱਟ ਜਾਣ ਤਾਂ ਤੂੰ ਕਲਪਦਾ ਹੈਂ ਤੇ ਦੂਜੇ ਦੇ ਧਨ ਨੂੰ ਬਰਬਾਦ ਹੁੰਦਿਆਂ ਦੇਖਕੇ ਹੱਸ ਨਾ। ਜਿਵੇਂ ਉਹ ਆਪਣਾ ਜਾਣਦਾ ਹੈਂ, ਉਸ ਤਰ੍ਹਾਂ ਉਸ ਦਾ ਵੀ ਜਾਣ। ਆਪਣੇ ਪੁੱਤਰ ਦੀ ਤਰ੍ਹਾਂ ਦੂਜੇ ਦਾ ਪੁੱਤਰ ਵੀ ਜਾਣ। ਜੇ ਤੂੰ ਆਪਣੇ ਕਰਮ ਧਰਮ ਦੀ ਡੋਂਡੀ ਪਿਟਦਾ ਪਿਆ ਹੈਂ ਤਾਂ ਦੂਜੇ ਉੱਤੇ ਚਿੱਕੜ ਨਾ ਸੁੱਟ। ਚੇਤੇ ਰੱਖੀਂ, ਜਿੰਨਾ ਤੈਨੂੰ ਆਪਣਾ ਧਰਮ ਪਿਆਰਾ ਹੈ, ਉਨਾ ਉਸਨੂੰ ਆਪਣਾ ਧਰਮ ਪਿਆਰਾ ਹੈ। ਚੇਤੇ ਰੱਖਿਉ, ਸੰਕੀਰਤਾ ਜ਼ਿੰਦਗੀ ਦੀ ਤਬਾਹੀ ਕਰ ਜਾਂਦੀ ਹੈ। ਗੁਰੂ ਗੋਬਿੰਦ ਸਿੰਘ ਜੀ ਨੂੰ ਬਹਾਦਰ ਸ਼ਾਹ ਨੇ ਪੁੱਛਿਆ ਸੀ ਕਿ ਮੇਰਾ ਈਮਾਨ ਚੰਗਾ ਕਿ ਤੁਹਾਡਾ ਈਮਾਨ ਚੰਗਾ? ਬਾਬਾ ਜੀ ਨੇ ਇਕੋ ਗੱਲ ਕਹੀ। ਕਹਿਣ ਲੱਗੇ ਕਿ ਤੁਮ ਕੋ ਤੁਮਹਾਰਾ ਖ਼ੂਬ, ਹਮ ਕੋ ਹਮਾਰਾ ਖ਼ੂਬ। ਤੈਨੂੰ ਤੇਰਾ ਚੰਗਾ, ਮੈਨੂੰ ਮੇਰਾ ਚੰਗਾ। ਛਿਅ ਘਰ, ਛੇ ਸ਼ਾਸਤਰ ਹਨ।

ਸਭ ਤੋਂ ਪੁਰਾਤਨ ਜਿਹੜਾ ਗ੍ਰੰਥ ਹੈ ਉਹ ਰਿਗਵੇਦ ਹੈ। ਵੇਦ ਦਾ ਅੱਖਰੀ ਅਰਥ ਹੈ ਗਿਆਨ। ਪਹਿਲਾਂ ਵੇਦ ਰਚਨਾ ਕੇਵਲ ਸਰੁਤੀ ਸੀ, ਯਾਦ ਕੀਤੀ ਹੋਈ ਤੇ ਜਿਨ੍ਹਾਂ ਨੇ ਯਾਦ ਕੀਤਾ ਉਹ ਸਰੋਤ ਬਣ ਗਏ। ਵੇਦਾਂ ਤੋਂ ਬਾਅਦ ਉਪਨਿਸ਼ਦ ਆਉਂਦੇ ਹਨ। ਇਹ ਦੋ ਸ਼ਬਦ ਹਨ ਉਪ ਤੇ ਨਿਸ਼ਦ। ਉਪਨਿਸ਼ਦ ਦਾ ਅੱਖਰੀ ਅਰਥ ਹੈ ਨੇੜੇ ਬੈਠਕੇ ਜੋ ਗਿਆਨ ਹਾਸਿਲ ਕੀਤਾ ਗਿਆ। ਉਪਨਿਸ਼ਦ ਤੋਂ ਬਾਅਦ ਭਾਰਤ ਦੀ ਸੰਸਕ੍ਰਿਤੀ ਵਿਚ ਅਧਿਆਤਮਕਵਾਦੀਆਂ ਨੇ ਜਿਹੜੇ ਗ੍ਰੰਥ ਦਿੱਤੇ, ਉਹ ਹਨ ਦਰਸ਼ਨ। ਇਸ ਦੀਆਂ ਦੋ ਧਾਰਾਵਾਂ ਹਨ - ਇਕ ਨਾਸਤਿਕ ਪੱਖ ਤੇ ਦੂਜਾ ਆਸਤਿਕ ਪੱਖ। ਜਿਹੜੇ ਛੇ ਸ਼ਾਸਤਰ ਹਨ, ਵੈਸੇ ਦਰਸ਼ਨ ਦਾ ਅੱਖਰੀ ਅਰਥ ਅਸੀਂ ਫ਼ਿਲੌਸਫ਼ੀ ਵੀ ਕਰਦੇ ਹਾਂ। ਫ਼ਿਲੋ ਦਾ ਅਰਥ ਹੈ ਪ੍ਰੇਮ ਤੇ ਸੋਫ਼ੀਆ ਦਾ ਅਰਥ ਹੈ ਇਲਮ। ਇਲਮ ਨੂੰ ਪ੍ਰੇਮ ਕਰਨ ਵਾਲਾ। ਰਿਸ਼ੀ ਦਾ ਅਰਥ ਹੈ ਦੇਖਣ ਵਾਲਾ। ਦੇਖਣ ਤੋਂ ਬਾਅਦ ਜਿਸ ਨੇ ਸਿਧਾਂਤ ਦਿੱਤਾ, ਉਸ ਨੂੰ ਦਰਸ਼ਨ ਕਿਹਾ ਗਿਆ। ਛੇ ਸ਼ਾਸਤਰ ਹਨ, ਉਹਨਾਂ ਦੀ ਗਿਣਤੀ ਤੁਸੀਂ ਜਾਣਦੇ ਵੀ ਹੋਵੋਗੇ। ਉਹਨਾਂ ਵਿਚ ਨਿਆਏ, ਸਾਂਖ, ਵਿਸ਼ੇਸ਼ਕ, ਮਿਮਾਂਸਾ, ਯੋਗ ਤੇ ਵਿਧਾਂਤ ਇਹ ਛੇ ਸ਼ਾਸਤਰ ਹਨ। ਇਹਨਾਂ ਦੇ ਵੱਖ-ਵੱਖ ਰਿਚਾਇਤਾਂ ਨੇ ਉਹਨਾਂ ਨੂੰ ਛਿਅ ਗੁਰ ਕਿਹਾ ਹੈ। ਛਿਅ ਘਰ ਛਿਅ ਗੁਰ। ਗੋਤਮ, ਕਪਿੱਲ, ਕਨਾਤ, ਜੈਮਨੀ, ਵਿਆਸ, ਪਤਾਂਜਲੀ ਇਹ ਛੇ ਸ਼ਾਸਤਰਾਂ ਦੇ ਛੇ ਰਚਾਇਤਾ ਵੀ ਹਨ। ਹਰ ਇਕ ਸ਼ਾਸਤਰ ਦਾ ਆਪੋ ਆਪਣਾ ਉਪਦੇਸ਼ ਹੈ। ਉਸਨੂੰ ਗੁਰੂ ਜੀ ਨੇ ਕਿਹਾ-

*ਛਿਅ ਘਰ ਛਿਅ ਗੁਰ ਛਿਅ ਉਪਦੇਸ॥*

ਹੁਣ ਦੇਖੋ ਗੁਰੂ ਸਾਹਿਬ ਜੀ ਦੀ ਕਮਾਲ ਦੀ ਸਾਡੇ 'ਤੇ ਰਹਿਮਤ ! ਇਕੋ ਦੱਮ ਸਾਨੂੰ

ਚੁੱਕ ਕੇ ਕਰਤੇ ਨਾਲ ਲੈ ਗਏ। ਕਹਿਣ ਲੱਗੇ-

*ਗੁਰੁ ਗੁਰੁ ਏਕੋ ਵੇਸ ਅਨੇਕ॥*

ਉਸ ਕਰਤੇ ਦੀ ਕਿਰਤ ਹਨ ਰਿਸ਼ੀ। ਉਸ ਕਰਤੇ ਦੀ ਕਿਰਤ ਨਾਲ ਜਿਹੜਾ ਉਹਨਾਂ ਵਿਚੋਂ ਗਿਆਨ ਪੈਦਾ ਹੋਇਆ। ਗੁਰੁ ਗੁਰੁ ਏਕੋ ਦਾ ਅਰਥ ਹੈ ਇਹਨਾਂ ਦਾ ਸ਼੍ਰੋਮਣੀ ਗੁਰੂ ਇਕ ਹੈ, ਜਿਸਨੂੰ ਬਾਬਾ ਜੀ ਨੇ ਕਿਹਾ ਹੈ ਇਕ ਓਅੰਕਾਰ, ਜਿਸ ਨੂੰ ਕਿਹਾ ਹੈ-

*ਸਾਹਿਬੁ ਮੇਰਾ ਏਕੋ ਹੈ॥*

(ਅੰਗ ੩੫੦)

ਜਿਸਨੂੰ ਕਿਹਾ-

*ਅਨਿਕ ਬਿਸਥਾਰ ਏਕ ਤੇ ਭਏ॥*
*ਏਕੁ ਅਰਾਧਿ ਪਰਾਛਤ ਗਏ॥*

(ਅੰਗ ੨੮੯)

ਇਹਨਾਂ ਸਾਰਿਆਂ ਦਾ ਸ਼੍ਰੋਮਣੀ ਗੁਰੂ ਇਕ ਪਰੀਪੂਰਨ ਪ੍ਰਮਾਤਮਾ ਹੈ।

*ਵੇਸ ਅਨੇਕ॥*

ਜਿਹੜੇ ਛੇ ਸ਼ਾਸਤਰ ਹਨ ਇਹ ਵੀ ਉਸਦੇ ਵੇਸ ਹਨ। ਵੇਸ ਉਸਦੇ ਅਨੇਕਾਂ ਹਨ ਪਰ ਹੈ ਉਹ ਇਕ। ਬਾਦਸ਼ਾਹ ਦੀ ਉਦਾਹਰਨ ਲੈ ਲਈਏ। ਬਾਦਸ਼ਾਹ ਨੇ ਅਨੇਕਾਂ ਪੁਸ਼ਾਕਾਂ ਬਣਾਈਆਂ। ਕਿਸੇ 'ਤੇ ਕੋਈ ਰੰਗ, ਕਿਸੇ 'ਤੇ ਕੋਈ ਰੰਗ ਪਰ ਚੇਤੇ ਰੱਖਿਉ, ਪੁਸ਼ਾਕਾਂ ਅਲਮਾਰੀ ਵਿਚ ਸੈਂਕੜੇ ਹੋ ਸਕਦੀਆਂ ਹਨ, ਪਰ ਪਾਉਣ ਵਾਲਾ ਕੇਵਲ ਇਕ ਹੀ ਹੈ। ਹੇ ਮੇਰੇ ਸਾਈਂ ! ਕੋਈ ਬੇਦ ਕਹੇ, ਕੋਈ ਕਤੇਬ ਕਹੇ, ਕੋਈ ਅੱਲਾ ਕਹੇ, ਕੋਈ ਰਾਮ ਕਹੇ, ਕੋਈ ਰਹੀਮ ਕਹੇ ਸੁਲਤਾਨ ਮੇਰਿਆ ! ਇਹ ਤੇਰੇ ਵੱਖਰੇ ਵੱਖਰੇ ਵੇਸ ਹਨ। ਦੇਖੋ ਕਿੰਨੀ ਨਿਰਵੈਰਤਾ ਹੈ।

ਇਕ ਵਾਰੀ ਇਕ ਬੰਦਾ ਦਲੀਲ ਨਾਲ ਸਿੱਧ ਕਰਦਾ ਸੀ ਕਿ ਰੱਬ ਨਾਮ ਦੀ ਕੋਈ ਚੀਜ਼ ਨਹੀਂ। ਕਿਸੇ ਸਾਧੂ ਕੋਲ ਉਸਨੂੰ ਲੈ ਗਏ। ਜਿਹੜਾ ਧਰਮ ਹੈ, ਸੱਚ ਜਾਣੋ, ਇਸਦੀ ਕਿੰਨੀ-ਕੁ ਵਿਆਖਿਆ ਕਰ ਲਉਗੇ। ਗੁਰਮੁਖੋ ! ਅੰਦਰ ਨੂੰ ਕੇਵਲ ਅਨੁਭਵ ਵਿਚ ਮਾਣਿਆ ਜਾਂਦਾ ਹੈ। ਕਿੰਨੇ-ਕੁ ਸ਼ਬਦਾਂ ਨਾਲ ਅਸੀਂ ਵਿਆਖਿਆ ਕਰਾਂਗੇ। ਕਬੀਰ ਸਾਹਿਬ ਜੀ ਨੇ ਜਦੋਂ ਕਿਹਾ ਕਿ-

*ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ॥*
*ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ॥*

(ਅੰਗ ੧੩੭੦)

ਉਹਨਾਂ ਕਿਹਾ ਕਿ ਜਿੱਥੇ ਮੈਂ ਰਹਿੰਦਾ ਹਾਂ, ਫਿਰ ਦੱਸੋ ਕਿ ਉਹੋ ਜਿਹਾ ਸੁਆਦ ਕੀ ਹੈ?



ਆਪ ਜੀ ਸ਼ਿਮਲੇ ਵਿਚ ਰਹਿੰਦੇ ਹੋ, ਕੋਈ ਆਪ ਜੀ ਨੂੰ ਪੁੱਛੇ ਕਿ ਸ਼ਿਮਲੇ ਦਾ ਮੌਸਮ ਕੀ ਹੈ ਤਾਂ ਤੁਸੀਂ ਦੱਸੋਗੇ ਕਿ ਇਹਨਾਂ ਮਹੀਨਿਆਂ ਵਿਚ ਇਹੋ ਕੁਝ ਹੈ। ਪਰ ਜਿਹੜੇ ਚਰਨ ਕਮਲਾਂ ਵਿਚ ਰਹਿੰਦੇ ਹਨ, ਉਹ ਕੇਵਲ ਮਾਣ ਸਕਦੇ ਹਨ, ਉਹ ਦੱਸ ਨਹੀਂ ਸਕਦੇ।

*ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ॥*

ਕਹਿਣ ਲੱਗੇ-

*ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ॥*

(ਅੰਗ ੧੩੭੦)

ਕਰਤੇ ਦੇ ਵੇਸ ਹਨ। ਉਹ ਬੰਦਾ ਮੰਨਦਾ ਨਹੀਂ ਸੀ ਕਿ ਰੱਬ ਹੈ। ਉਸਨੇ ਹਰ ਇਕ ਥਾਂ 'ਤੇ ਯੁਕਤੀ ਨਾਲ, ਦਲੀਲ ਨਾਲ ਵੱਡੇ ਤੋਂ ਵੱਡੇ ਵਿਦਵਾਨ ਹਰਾ ਦਿੱਤੇ। ਕਹਿੰਦਾ ਹੈ ਕਿ ਪ੍ਰਮਾਤਮਾ ਨਾਮ ਦੀ ਕੋਈ ਚੀਜ਼ ਨਹੀਂ। ਲੋਕ ਝੂਠ ਬੋਲਦੇ ਹਨ। ਉਸ ਫ਼ਕੀਰ ਕੋਲ ਲੈ ਗਏ। ਕਹਿਣ ਲੱਗੇ ਫ਼ਕੀਰ ਬਾਬਾ, ਇਸਦੀ ਤਸੱਲੀ ਕਰਾ। ਇਹ ਕਹਿੰਦਾ ਹੈ ਪ੍ਰਮਾਤਮਾ ਨਾਮ ਦੀ ਕੋਈ ਚੀਜ਼ ਨਹੀਂ। ਉਸਨੇ ਕਿਹਾ ਦੱਸ ਬੇਟਾ, ਕਿਉਂ ਨਹੀਂ? ਉਸਨੇ ਦਲੀਲਾਂ ਦੇਣੀਆਂ ਸ਼ੁਰੂ ਕੀਤੀਆਂ। ਇਕ-ਇਕ ਸ਼ਬਦ ਉਸਦਾ ਅੰਦਰ ਨੂੰ ਵਿੰਨ੍ਹਣ ਵਾਲਾ ਸੀ। ਪੂਰੇ ਤਿੰਨ ਚਾਰ ਘੰਟੇ ਉਸਨੇ ਬੋਲ ਕੇ ਸਿੱਧ ਕੀਤਾ ਕਿ ਰੱਬ ਕੋਈ ਨਹੀਂ। ਉਸ ਸਾਧੂ ਨੇ ਚਰਨ ਫੜ ਕੇ ਕਿਹਾ ਕਿ ਅੱਗੇ ਮੈਂ ਵੀ ਕਹਿੰਦਾ ਸੀ ਰੱਬ ਹੈ, ਪਰ ਅਨੁਭਵ ਨਹੀਂ ਸੀ। ਸੱਚ ਜਾਣੀ, ਅੱਜ ਤੈਨੂੰ ਸੁਣਕੇ ਪਤਾ ਲੱਗਾ ਹੈ ਕਿ ਰੱਬ ਹੈ। ਉਹ ਕਹਿੰਦਾ ਹੱਦ ਹੋ ਗਈ। ਮੈਂ ਦਲੀਲ ਦਿੰਦਾ ਪਿਆ ਹਾਂ ਕਿ ਰੱਬ ਨਹੀਂ ਤੇ ਇਹ ਕਹਿੰਦਾ ਹੈ ਮੈਂ ਇਕੋ ਦੱਮ ਤੈਨੂੰ ਦੇਖਕੇ ਉਸਦੇ ਸ਼ੁਕਰ ਵਿਚ ਜੁੜ ਗਿਆ ਹਾਂ। ਪ੍ਰਮਾਤਮਾ ਨੇ ਇਹੋ ਜਿਹੇ ਵੀ ਪੈਦਾ ਕੀਤੇ ਜਿਨ੍ਹਾਂ ਨੂੰ ਇੰਨਾ ਗਿਆਨ ਦਿੱਤਾ ਕਿ ਤੈਨੂੰ ਮੰਨਣ ਤੋਂ ਇਨਕਾਰੀ ਹਨ। ਉਸਨੇ ਸਾਧੂ ਦੇ ਚਰਨ ਫੜ ਲਏ ਤੇ ਰੋ ਪਿਆ। ਕਹਿੰਦਾ ਹੈ-ਬਾਬਾ, ਮੈਂ ਵੀ ਦਲੀਲਾਂ ਦਿੰਦਾ ਸੀ ਪਰ ਸੱਚ ਜਾਣੀ, ਅੱਜ ਤੂੰ ਮਿਲਿਆ ਹੈਂ, ਜਿਸਦਾ ਇਕ ਸ਼ਬਦ ਮੈਨੂੰ ਆਸਤਿਕ ਬਣਾ ਗਿਆ ਹੈ। ਕਰਤੇ ਦੇ ਕੇਤੇ ਵੇਸ ਹਨ। ਸਮੁੰਦਰ ਇਕ ਹੈ, ਲਹਿਰਾਂ ਵਿਚੋਂ ਹਜ਼ਾਰਾਂ ਨਿਕਲਦੀਆਂ ਹਨ, ਪਰ ਯਾਦ ਰੱਖੀਂ, ਲਹਿਰਾਂ ਹਜ਼ਾਰਾਂ ਹੋ ਸਕਦੀਆਂ ਹਨ, ਸਮੁੰਦਰ ਹਜ਼ਾਰਾਂ ਨਹੀਂ।

ਹਜ਼ੂਰ ਨੇ ਦੇਖੋ ਜਿਨ੍ਹਾਂ ਸਿੱਖਾਂ ਨੇ ਅੰਦਰ ਦੇ ਭਰਮ ਤੋੜੇ। ਭਾਈ ਨੰਦ ਲਾਲ ਜੀ ਨੇ ਇਕ ਦਿਨ ਬਚਨ ਕੀਤਾ - ਚੋਜੀ ਪ੍ਰੀਤਮ ! ਤੁਸੀਂ ਮੇਰੇ 'ਤੇ ਕ੍ਰਿਪਾ ਕੀਤੀ, ਮੈਨੂੰ ਚੱਖਸ਼ੂ ਦੇ ਦਿੱਤੇ। ਕਿਹੜੇ? ਕਹਿਣ ਲੱਗੇ ਕਿ ਜੇ ਭਗਵੇਂ ਕੱਪੜੇ ਪਾ ਕੇ ਆ ਜਾਏਂ, ਮੈਂ ਤਾਂ ਵੀ ਤੈਨੂੰ ਪਹਿਚਾਣ ਲਵਾਂਗਾ। ਜੇ ਤੂੰ ਬਾਂਗ ਦੇਣ ਵਾਲਾ ਸ਼ਰਈ ਬਣ ਕੇ ਆਵੇਂ, ਮੈਂ ਤਾਂ ਵੀ ਤੈਨੂੰ ਪਹਿਚਾਣਾਂਗਾ। ਜੇ ਮਸਤਾਨਾ ਫ਼ਕੀਰ ਬਣਕੇ ਆ ਜਾਏਂ, ਮੈਂ ਤਾਂ ਵੀ ਤੈਨੂੰ ਪਹਿਚਾਣ ਲਵਾਂਗਾ, ਕਿਉਂਕਿ ਤੂੰ ਕਰਤਾ ਹੈਂ। ਮੈਂ ਤੇਰੇ ਵੇਸਾਂ ਨੂੰ ਸਮਝ ਗਿਆ ਹਾਂ।

ਗਾਹੇ ਸੂਫੀ ਗਾਹੇ ਜ਼ਾਹਿਦ ਗਾਹੇ ਕਲੰਦਰ ਮੇ ਸ਼ਵਦ।
ਰੰਗ ਹਾਏ ਮੁਖ਼ਤਲਿਫ਼ ਦਾਰਦ ਬੁਤੇ ਅਯਾਰ ਮਾ।

ਮੇਰੇ ਸੱਜਣਾ ! ਤੂੰ ਬਾਹਰ ਦੇ ਵੇਸ ਬਦਲੇਂਗਾ, ਪਰ ਮੈਂ ਅੰਦਰੋਂ ਤੈਨੂੰ ਜਾਣਦਾ ਹਾਂ। ਹਜ਼ੂਰ ਕਹਿ ਰਹੇ ਹਨ-

ਬਾਬਾ ਜੈ ਘਰਿ ਕਰਤੇ ਕੀਰਤਿ ਹੋਇ॥
ਸੋ ਘਰੁ ਰਾਖੁ ਵਡਾਈ ਤੋਇ॥

(ਕੀਰਤਨ ਸੋਹਿਲਾ)

ਇਥੇ ਵਿਦਵਾਨਾਂ ਦੇ ਅਰਥ ਦੋ ਧਾਰਾਂ ਦੇ ਹਨ। ਇਕ ਗੁਰਮੁਖ ਪਿਆਰੇ ਬਾਬਾ ਦਾ ਅਰਥ ਪ੍ਰਮਾਤਮਾ ਨਾਲ ਵੀ ਕਰਦੇ ਹਨ। ਹੇ ਭਾਈ ! ਇਥੇ ਘਰਿ ਦਾ ਅਰਥ ਕਰਦੇ ਹਨ ਸਤਿਸੰਗਤ। ਜਿਸ ਘਰ ਵਿਚ ਕਰਤੇ ਦੀ ਕੀਰਤੀ ਹੋਵੇ, ਉਸ ਸਤਿਸੰਗਤ ਘਰ ਵਿਚ ਮੈਨੂੰ ਰੱਖ। ਅਸੀਂ ਤੇਰੀ ਵਡਿਆਈ ਕਰੀਏ। ਪਰ ਭਾਈ ਸਾਹਿਬ ਭਾਈ ਜੋਗਿੰਦਰ ਸਿੰਘ ਜੀ ਤਲਵਾੜਾ, ਭਾਈ ਸਾਹਿਬ ਭਾਈ ਵੀਰ ਸਿੰਘ ਜੀ ਉਹਨਾਂ ਤੋਂ ਇਲਾਵਾ ਹੋਰ ਵੀ ਖ਼ਾਸ ਕਰਕੇ ਡਾ: ਤਾਰਨ ਸਿੰਘ ਜੀ ਇਕ ਗੱਲ ਕਹਿੰਦੇ ਹਨ ਕਿ ਜੇ ਪ੍ਰਕਰਨ ਅਨੁਸਾਰ ਅਰਥ ਕਰੀਏ ਤਾਂ ਅਰਥ ਸਤਿਸੰਗਤ ਨਾ ਬਣਨ। ਛੇ ਘਰਾਂ ਦੀ ਜਿਹੜੀ ਗੱਲ ਚੱਲਦੀ ਪਈ ਹੈ, ਪ੍ਰਕਰਨ ਸ਼ਾਸਤਰ ਦਾ ਹੈ, ਸੰਗਤ ਦਾ ਨਹੀਂ। ਹੇ ਭਾਈ ! ਜਿਸ ਸ਼ਾਸਤਰ ਵਿਚ, ਜਿਸ ਗ੍ਰੰਥ ਵਿਚ, ਜਿਸ ਪੋਥੀ ਵਿਚ ਕਰਤੇ ਦੀ ਕੀਰਤੀ ਹੋਵੇ, ਉਸ ਘਰ ਨੂੰ ਹਿਰਦੇ ਵਿਚ ਟਿਕਾਅ ਕੇ ਰੱਖੀਂ। ਉਸ ਉਪਦੇਸ਼ ਨੂੰ ਕਮਾਈਂ। ਇਸਦੇ ਨਾਲ ਤੇਰੀ ਵਡਿਆਈ ਹੋਵੇਗੀ। ਤੂੰ ਪ੍ਰਮਾਤਮਾ ਤੱਕ ਪਹੁੰਚੇਂਗਾ।

ਹੁਣ ਬਾਣੀ ਵਿਚੋਂ ਦਰਸ਼ਨ ਕਰੋ। ਹਜ਼ੂਰ ਕਹਿੰਦੇ ਹਨ ਕਿ ਧਰਮ ਗ੍ਰੰਥ ਮਾੜੇ ਨਹੀਂ। ਅਸਲ ਵਿਚ ਵਿਆਖਿਆ ਕਰਨ ਵਾਲੇ ਕਈ ਵਾਰੀ ਆਪਣੀ ਕਾਰਜ ਸਿੱਧੀ ਕਰ ਜਾਂਦੇ ਹਨ।

ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ

ਪੜ੍ਹਨ ਵਾਲਿਆਂ ਨੇ ਇੰਨੀ ਕੁ ਗੱਲ ਕਹਿ ਦਿੱਤੀ ਕਿ ਇਹ ਪੁੰਨ ਹਨ ਤੇ ਇਹ ਪਾਪ ਹਨ, ਪਰ

ਤਤੈ ਸਾਰ ਨਾ ਜਾਣੀ॥

(ਅੰਗ ੯੨੦)

ਤੱਤ ਵਾਲੇ ਪਾਸੇ ਕਿਉਂ ਨਹੀਂ ਗਏ। ਰੋਜ਼ ਤੁਸੀਂ ਪੜ੍ਹਦੇ ਹੋ-

ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ ਫਿਰਹਿ ਜਿਉ ਬੇਤਾਲਿਆ॥

(ਅੰਗ ੯੧੯)



ਸੁਣਦਾ ਕਿਉਂ ਨਹੀਂ?

ਚਾਰਿ ਪੁਕਾਰਹਿ ਨਾ ਤੂ ਮਾਨਹਿ॥
ਖਟੁ ਭੀ ਏਕਾ ਬਾਤ ਵਖਾਨਹਿ॥
ਦਸ ਅਸਟੀ ਮਿਲਿ ਏਕੋ ਕਹਿਆ॥
ਤਾ ਭੀ ਜੋਗੀ ਭੇਦੁ ਨ ਲਹਿਆ॥

(ਅੰਗ ੮੮੬)

ਚਾਰ ਵੇਦਾਂ ਨੂੰ ਤੂੰ ਕਿਉਂ ਨਹੀਂ ਮੰਨਦਾ? ਅਸੀਂ ਪੜ੍ਹਦੇ ਹਾਂ ਕਿ-

ਸਿਮ੍ਰਿਤ ਬੇਦ ਪੁਰਾਣ ਪੁਕਾਰਨਿ ਪੋਥੀਆ॥

ਤੇ ਜੇ ਅਸੀਂ ਮੰਨਦੇ ਹਾਂ-

ਨਾਮ ਬਿਨਾ ਸਭਿ ਕੂੜੁ ਗਾਲ੍ਹੀ ਹੋਛੀਆ॥

(ਅੰਗ ੭੬੧)

ਇਥੇ ਫਿਰ ਕਹਿਣ ਲੱਗੇ ਕਿ ਪੁਸਤਕਾਂ ਪੜ੍ਹਦਾ ਵੀ ਰਿਹਾ, ਸੰਧਿਆ ਵੀ ਕੀਤੀ-

ਪੜਿ ਪੁਸਤਕ ਸੰਧਿਆ ਬਾਦੰ॥

(ਆਸਾ ਦੀ ਵਾਰ)

ਪੜ੍ਹਕੇ ਇਕੱਲੇ ਝਗੜੇ ਹੀ ਪੈਦਾ ਕਰਦਾ ਰਿਹਾ। ਪੜ੍ਹਕੇ ਰੱਬ ਵਾਲੇ ਪਾਸੇ ਤਾਂ ਤੁਰਿਆ ਹੀ ਨਹੀਂ। ਧਰਮ ਕਦੀ ਦੂਜੇ ਤੋਂ ਸ਼ੁਰੂ ਨਹੀਂ ਹੁੰਦਾ, ਧਰਮ ਆਪਣੇ ਤੋਂ ਸ਼ੁਰੂ ਹੁੰਦਾ ਹੈ। ਜਿਹੜਾ ਦੂਜੇ ਤੋਂ ਸ਼ੁਰੂ ਕਰਦਾ ਹੈ, ਉਹ ਕਦੀ ਧਰਮੀ ਨਹੀਂ ਹੁੰਦਾ।

ਪੁਰਾਤਨ ਸਮੇਂ ਸਿਆਣੇ ਇਕ ਬੜੀ ਸੋਹਣੀ ਕਹਾਣੀ ਸੁਣਾਉਂਦੇ ਸਨ। ਇਕ ਵਾਰੀ ਮੂਰਖਾਂ ਦਾ ਟੋਲਾ ਕਿਸੇ ਸਫ਼ਰ 'ਤੇ ਗਿਆ ਤੇ ਰਸਤੇ ਵਿਚ ਚਿੱਟੀ ਬਾਲੂ ਆ ਗਈ, ਰੇਤ ਆ ਗਈ ਤੇ ਰੇਤ ਇੰਝ ਪ੍ਰਤੀਤ ਹੋਵੇ ਮਾਨੋ ਜਿਵੇਂ ਦਰਿਆ ਹੈ ਤੇ ਆਗੂ ਮੂਰਖ ਨੇ ਕਿਹਾ ਕਿ ਇਕ ਕੰਮ ਕਰੋ, ਆਪਣੇ ਕੱਪੜੇ ਸੰਕੋਚ ਲਉ। ਤਰ ਕੇ ਪਾਰ ਕਰਨਾ ਹੈ। ਪਾਣੀ ਆ ਗਿਆ। ਰੇਤ ਉਤੇ ਹੱਥ-ਪੈਰ ਮਾਰਦੇ, ਸਰੀਰ ਨੂੰ ਘਸਰਦੇ ਪਾਰ ਕਰ ਗਏ। ਪਾਰ ਕਰਕੇ ਕਹਿਣ ਲੱਗੇ ਕਿ ਗਿਣ ਤਾਂ ਲਉ ਕਿ ਬੰਦੇ ਪੂਰੇ ਹਨ? ਜਦੋਂ ਗਿਣਤੀ ਸ਼ੁਰੂ ਕੀਤੀ ਤਾਂ ਆਪਣੇ ਆਪ ਤੋਂ ਨਾ ਕਰਨੀ, ਦੂਜੇ ਤੋਂ ਸ਼ੁਰੂ ਕਰਨੀ ਤੇ ਪਰਤ ਕੇ ਜਿਸ ਨੇ ਗਿਣਤੀ ਕਰਨੀ, ਉਸਨੇ ਰੋ ਪੈਣਾ। ਸਾਰਿਆਂ ਨੇ ਪੁੱਛਣਾ ਕੀ ਹੋਇਆ? ਕਹਿੰਦਾ ਹੈ ਕਿ ਇਕ ਡੁੱਬ ਗਿਆ। ਗਿਣਤੀ ਪੂਰੀ ਨਹੀਂ ਹੋਣੀ। ਉਸਨੇ ਕਿਹਾ, ਤੈਨੂੰ ਗਿਣਤੀ ਨਹੀਂ ਕਰਨੀ ਆਈ, ਮੈਂ ਕਰਦਾ ਹਾਂ। ਉਸਨੇ ਵੀ ਦੂਜੇ ਤੋਂ ਸ਼ੁਰੂ ਕਰਨੀ। ਫਿਰ ਉਸਨੇ ਵੀ ਰੋਣਾ ਕਿ ਸੱਚੀ-ਮੁੱਚੀ ਇਕ ਡੁੱਬ ਗਿਆ ਹੈ। ਇੰਨੇ ਚਿਰ ਨੂੰ ਕੋਈ ਸਿਆਣਾ ਆਇਆ। ਉਸਨੇ ਕਿਹਾ ਕਿ ਰੋਂਦੇ ਕਿਉਂ ਹੋ? ਕਹਿੰਦੇ ਹਨ ਕਿ ਰਸਤੇ ਵਿਚ ਦਰਿਆ ਆਇਆ ਤੇ ਇਕ ਸਾਥੀ ਡੁੱਬ ਗਿਆ। ਕਹਿੰਦਾ ਹੈ, ਕਿਹੜਾ ਦਰਿਆ? ਚਮਕਦੀ

ਰੇਤ ਨੂੰ ਦਰਿਆ ਕਹਿਣ ਲੱਗੇ। ਉਸਨੇ ਸੋਚਿਆ ਕਿ ਇਹ ਪੂਰੇ-ਸੂਰੇ ਹੀ ਲੱਗਦੇ ਹਨ। ਉਹ ਕਹਿੰਦਾ ਹੈ ਕਿ ਦੱਸੋ ਕਿੰਨੇ ਸੀ? ਉਹਨਾਂ ਨੇ ਕਿਹਾ ਇੰਨੇ ਸੀ। ਉਹ ਕਹਿੰਦਾ ਹੈ ਕਰੋ ਗਿਣਤੀ ਮੇਰੇ ਸਾਹਮਣੇ। ਉਸਨੇ ਗਿਣਤੀ ਸ਼ੁਰੂ ਕੀਤੀ ਦੂਜੇ ਤੋਂ ਤੇ ਕਰਕੇ ਰੋ ਪਿਆ ਤੇ ਕਹਿੰਦਾ ਹੈ ਦੇਖੋ ਅਧੂਰੇ ਹਨ। ਉਹ ਕਹਿੰਦਾ ਹੈ ਕਿ ਜਦੋਂ ਦੂਜੇ ਤੋਂ ਸ਼ੁਰੂ ਕਰੀਏ ਤਾਂ ਕਦੀ ਵੀ ਪੂਰੇ ਨਹੀਂ ਹੋਈਦਾ। ਆਪਣੇ ਤੋਂ ਸ਼ੁਰੂ ਕਰੀਏ ਤਾਂ ਹੋਈਦਾ ਹੈ। ਹੁਣ ਜਦੋਂ ਆਪ ਗਿਣਤੀ ਵਿਚ ਆ ਗਿਆ ਤਾਂ ਪੂਰੇ ਆਪਣੇ ਆਪ ਹੀ ਹੋਣੇ ਸਨ। ਸੱਚ ਜਾਣੋ, ਅਸੀਂ ਧਰਮ ਦੀ ਗੱਲ ਦੂਜੇ ਤੋਂ ਸ਼ੁਰੂ ਕਰਦੇ ਹਾਂ। ਦੂਜੇ ਦੀ ਗਿਣਤੀ ਕਰਨ ਵਾਲਾ ਅਧੂਰਾ ਰਹਿੰਦਾ ਹੈ ਤੇ ਆਪਣੇ ਤੋਂ ਗਿਣਤੀ ਕਰਨ ਵਾਲਾ ਪੂਰਾ ਹੁੰਦਾ ਹੈ।

ਹਜ਼ੂਰ ਨੇ ਕ੍ਰਿਪਾ ਕੀਤੀ ਕਿ ਤੂੰ ਪੜ੍ਹਦਾ ਹੈਂ, ਪਰ ਤੇਰੀ ਪੜ੍ਹਾਈ ਦਾ ਅਰਥ ਕੀ ਹੋਵੇਗਾ। ਜੇ ਕੋਈ ਵਿਦਵਾਨ ਬੰਦਾ ਪੜ੍ਹੀ ਜਾਏ, ਉਦਾਹਰਨਾਂ ਦੇਈ ਜਾਏ ਤਾਂ ਕਬੀਰ ਸਾਹਿਬ ਦਾ ਇਕ ਬਚਨ ਆਉਂਦਾ ਹੈ ਤੇ ਗੁਰੂ ਗ੍ਰੰਥ ਸਾਹਿਬ ਦੇ ਬਚਨ ਹਨ ਕਿ ਜਿਹੜਾ ਬੰਦਾ ਧਰਮ ਦੀਆਂ ਪੋਥੀਆਂ ਪੜ੍ਹਦਾ ਹੈ, ਧਰਮ ਦੀ ਚਰਚਾ ਕਰਦਾ ਹੈ, ਪਰ ਕਮਾਈ ਨਹੀਂ ਕਰਦਾ ਤਾਂ * ਕਹਿੰਦੇ ਹਨ ਕਿ ਕਿਸੇ ਨੇ ਗਧੇ ਦੇ ਉੱਤੇ ਦੋ ਮਣ ਚੰਦਨ ਲੱਦ ਦਿੱਤਾ ਤੇ ਲੰਘਣ ਵਾਲੇ ਨੇ ਉਸਨੂੰ ਕਿਹਾ ਕਿ ਤੂੰ ਕਿੰਨਾ ਖ਼ੁਸ਼ ਕਿਸਮਤ ਹੈਂ ਕਿ ਅੱਜ ਤੇਰੇ ਉੱਤੇ ਕੀਮਤੀ ਚੰਦਨ ਲੱਦਿਆ ਹੈ। ਗਧਾ ਕਹਿੰਦਾ ਹੈ ਕਿ ਚੰਦਨ ਦੀ ਕੀਮਤ ਹੋਵੇਗੀ ਤੁਹਾਡੇ ਲਈ, ਮੇਰੇ ਲਈ ਤਾਂ ਭਾਵੇਂ ਚੰਦਨ ਦੀ ਥਾਂ 'ਤੇ ਮਿੱਟੀ ਰੱਖ ਦਿਉ, ਮੈਂ ਤਾਂ ਭਾਰ ਹੀ ਢੋਣਾ ਹੈ। ਜੇ ਅੰਦਰ ਨਹੀਂ ਤੁਰੇਗਾ ਤਾਂ ਸਾਹਿਬ ਨੇ ਕਿਹਾ ਕਿ

*ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ॥*

(ਅੰਗ ੧੧੦੨)

ਦੁਨੀਆਂ ਦੀਆਂ ਗੱਲਾਂ ਕਰ ਲਈਆਂ ਤੇ ਆ ਗੱਲਾਂ ਕਰ ਲਈਆਂ। ਜੇ ਚੱਲਦਾ ਨਹੀਂ ਤਾਂ ਕੇਵਲ ਬੋਝ ਹੈ।

*ਰਾਮ ਨਾਮ ਕੀ ਗਤਿ ਨਹੀ ਜਾਨੀ ਕੈਸੇ ਉਤਰਸਿ ਪਾਰਾ॥*

(ਅੰਗ ੧੧੦੩)

ਕ੍ਰਿਪਾ ਦਾਤਾ ਨੇ ਮੇਹਰ ਭਰੇ ਬਾਣੀ ਵਿਚ ਬਚਨ ਕਹੇ ਹਨ। ਜਦੋਂ ਪੜ੍ਹਦੇ ਹਾਂ ਤਾਂ ਭਾਈ ਗੁਰਦਾਸ ਜੀ ਨੂੰ ਉਥੇ ਕਿਤਾਬ ਖੋਲ੍ਹਣ ਦੀ ਗੱਲ ਕਹੀ ਹੈ-

*ਪੁਛਨਿ ਗਲ ਈਮਾਨ ਦੀ ਕਾਜੀ ਮੁਲਾਂ ਇਕਠੇ ਹੋਈ।*
*ਵਡਾ ਸਾਂਗ ਵਰਤਾਇਆ ਲਖਿ ਨ ਸਕੈ ਕੁਦਰਤਿ ਕੋਈ।*
*ਪੁਛਨਿ ਫੋਲਿ ਕਿਤਾਬ ਨੋ ਹਿੰਦੂ ਵਡਾ ਕਿ ਮੁਸਲਮਾਨੋਈ?*

ਬਾਬਾ ਜੀ ਨੇ ਕਿਹਾ ਕਿ ਕਿਹੜੇ ਭੁਲੇਖੇ ਵਿਚ ਪੈ ਗਏ ਹੋ,



*ਬਾਬਾ ਆਖੇ ਹਾਜੀਆ ਸੁਭਿ ਅਮਲਾ ਬਾਝਹੁ ਦੋਨੋ ਰੋਈ।*

(ਵਾਰ ੧, ਪਉੜੀ ੩੩)

ਭਾਈ ਸਾਹਿਬ ਨੇ ਹੋਰ ਕਿਹਾ ਹੈ-

*ਬੇਦ ਕਤੇਬ ਭੁਲਾਇ ਕੈ ਮੋਹੇ ਲਾਲਚ ਦੁਨੀ ਸੈਤਾਣੇ।*
*ਸਚੁ ਕਿਨਾਰੇ ਰਹਿ ਗਇਆ ਖਹਿ ਮਰਦੇ ਬਾਮ੍ਹਣਿ ਮਉਲਾਣੇ।*

(ਵਾਰ ੧, ਪਉੜੀ ੨੧)

ਵੇਦ-ਕਤੇਬਾਂ ਦੀ ਕਿੰਨੇ ਬਚਨ ਸੁਣੇ? ਧੰਨ ਗੁਰੂ ਨਾਨਕ ਸਾਹਿਬ ਕਹਿੰਦੇ ਹਨ-

*ਬਾਬਾ ਜੈ ਘਰਿ ਕਰਤੇ ਕੀਰਤਿ ਹੋਇ॥*

ਜਿਸ ਘਰ ਵਿਚ ਮੇਰੇ ਕਰਤੇ ਦੀ ਕੀਰਤੀ ਹੋਵੇ,

*ਸੋ ਘਰੁ ਰਾਖੁ ਵਡਾਈ ਤੋਇ॥*

ਭਾਈ ਉਸ ਉਪਦੇਸ਼ ਨੂੰ ਹਿਰਦੇ ਵਿਚ ਰੱਖ, ਇਸ ਵਡਿਆਈ ਵਿਚ ਸੁੱਖ ਹੈ। ਇਥੇ ਫਿਰ ਪ੍ਰਸ਼ਨ ਪੈਦਾ ਹੋ ਗਿਆ ਕਿ ਇਹ ਕਿਵੇਂ ਹੋ ਗਿਆ? ਅੱਗੋਂ ਗੁਰੂ ਜੀ ਨੇ ਉਦਾਹਰਨ ਬੜੀ ਸੋਹਣੀ ਦਿੱਤੀ। ਕਹਿਣ ਲੱਗੇ-

*ਵਿਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਹੋਆ॥*

ਇਹ ਸਮੇਂ ਦੀ ਵੰਡ ਹੈ। ਅਸੀਂ ਘੜੀਆਂ ਤੋਂ ਸਮੇਂ ਦੀ ਵੰਡ ਕਰਦੇ ਹਾਂ। ਸਕਿੰਟਾਂ ਦੀ, ਮਿੰਟਾਂ ਦੀ ਕਰਾਂਗੇ। ਪੁਰਾਤਨ ਸਮੇਂ ਜਿਹੜੀ ਸਮੇਂ ਦੀ ਸਭ ਤੋਂ ਛੋਟੀ ਇਕਾਈ ਸੀ, ਉਹ ਸ਼ੁਰੂ ਹੁੰਦੀ ਸੀ ਵਿਸੇ ਤੋਂ। ਵਿਸਾ ਕੀ ਹੈ? ਹੁਣ 60 ਸੈਕਿੰਟ ਹੁੰਦੇ ਹਨ ਤੇ ਅਸੀਂ ਕਹਿੰਦੇ ਹਾਂ ਇਕ ਮਿੰਟ। 60 ਮਿੰਟ ਇਕ ਘੰਟਾ। 12 ਘੰਟਿਆਂ ਦਾ ਦਿਨ ਤੇ 12 ਘੰਟਿਆਂ ਦੀ ਰਾਤ ਅਸੀਂ ਮਿੱਥ ਲੈਂਦੇ ਹਾਂ। ਪੁਰਾਤਨ ਸਮੇਂ ਜਿਹੜੇ ਸਾਡੇ ਬਜ਼ੁਰਗ ਸਨ, ਉਹ ਸਭ ਤੋਂ ਛੋਟੀ ਇਕਾਈ ਸ਼ੁਰੂ ਕਰਦੇ ਸਨ ਨਿਮਖ ਤੋਂ, ਵਿਸੇ ਤੋਂ। ਵਿਸਾ ਕਦੋਂ ਬਣਦਾ ਹੈ? ਅਸੀਂ ਬੈਠਦੇ ਹਾਂ, ਸਾਨੂੰ ਆਪਣੇ ਅੱਖਾਂ ਦੀਆਂ ਝਿਮਣੀਆਂ ਖੋਲ੍ਹਣੀਆਂ ਤੇ ਬੰਦ ਨਹੀਂ ਕਰਨੀਆਂ ਪੈਂਦੀਆਂ। ਕੁਦਰਤ ਦਾ ਇਕ ਨੇਮ ਹੈ ਕਿ ਅੱਖਾਂ ਆਪਣੇ ਆਪ ਝਮਕਦੀਆਂ ਜਾਂਦੀਆਂ ਹਨ। ਸੁਅੱਸਥ ਬੰਦਾ ਜਦੋਂ 15 ਵਾਰੀ * ਆਪਣੀਆਂ ਅੱਖਾਂ ਖੋਲ੍ਹਦਾ ਤੇ ਬੰਦ ਕਰਦਾ ਸੀ ਤਾਂ ਇਸਨੂੰ ਕਿਹਾ ਜਾਂਦਾ ਸੀ ਇਕ ਵਿਸਾ। ਜਦੋਂ 15 ਵਿਸੇ ਹੁੰਦੇ ਸਨ, ਉਸ ਤੋਂ ਬਣਦਾ ਸੀ ਇਕ ਚਸਾ। 30 ਚਸਿਆਂ ਦਾ ਬਣਦਾ ਸੀ ਇਕ ਪੱਲ। 60 ਪੱਲਾਂ ਦੀ ਬਣਦੀ ਸੀ ਇਕ ਘੜੀ। ਸਾਢੇ ਸੱਤ ਘੜੀਆਂ ਦਾ ਬਣਦਾ ਸੀ ਇਕ ਪਹਿਰ ਤੇ ਅੱਠ ਪਹਿਰਾਂ ਦਾ ਬਣਦਾ ਸੀ ਦਿਨ ਤੇ ਰਾਤ। ਚੇਤੇ ਰੱਖਿਉ, ਸੱਤ ਵਾਰਾਂ ਦਾ ਬਣਦਾ ਸੀ ਹਫਤਾ। ਅੱਗੇ ਬਣਦੀਆਂ ਸ਼ਨ ਥਿੱਤਾਂ, ਉਸਦੇ ਨਾਲ ਬਣਦੇ ਸਨ ਮਹੀਨੇ, ਉਸਤੋਂ ਬਾਅਦ ਬਣਦੇ ਸਨ ਸਾਲ, ਪਰ ਸਾਰੇ ਸਮੇਂ ਦੀ ਜਿਹੜੀ ਹੋਂਦ ਹੈ, ਉਹ ਸੂਰਜ ਉੱਤੇ ਨਿਰਭਰ ਹੈ। ਹਜ਼ੂਰ ਕਹਿੰਦੇ ਹਨ ਕਿ ਗੁਰਮੁਖਾ, ਚੱਲ ਇਸ ਅੱਖ ਦੇ ਝਮਕਣ ਤੋਂ ਤੇ ਸਦੀਆਂ

ਤੱਕ ਪਹੁੰਚ ਜਾਏਂਗਾ। ਇਥੇ ਹੋਆ ਦਾ ਅਰਥ ਕੀਤਾ ਗਿਆ ਹੈ ਸਾਲ। ਗੁਰਮੁਖੋ ! ਇਸ ਸਾਲ ਵਿਚ ਹੋਇਆ ਕੀ? ਛੇ ਰੁੱਤਾਂ ਆਈਆਂ।

*ਸੂਰਜੁ ਏਕੋ ਰੁਤਿ ਅਨੇਕ॥*

ਸੂਰਜ ਇਕ ਹੈ। ਗਰਮੀ ਆਈ ਤਾਂ ਸੂਰਜ ਬਦਲਿਆ ਨਹੀਂ। ਧਰਤੀ ਦੇ ਚੱਕਰ ਨਾਲ ਹੀ ਰੁੱਤਾਂ ਬਦਲਦੀਆਂ ਗਈਆਂ। ਜੇ ਬਰਫ਼ ਪਈ ਤਾਂ ਸੂਰਜ ਉਹੀ, ਬਸੰਤ ਆਈ ਤਾਂ ਸੂਰਜ ਉਹੀ, ਖਿਮਕਰ ਆਈ ਤਾਂ ਸੂਰਜ ਉਹੀ। ਕਹਿਣ ਲੱਗੇ ਇਕ ਸੂਰਜ ਦੀ ਹੋਂਦ ਵਿਚ ਕਈ ਰੁੱਤਾਂ ਬਦਲਦੀਆਂ ਹਨ। ਪਿਆਰਿਆ ! ਚੇਤੇ ਰੱਖੀਂ ਅਨੇਕਾਂ ਧਰਮ ਕਮਾਉਣ ਵਾਲੇ, ਅਨੇਕਾਂ ਗ੍ਰੰਥ ਬਣਾਉਣ ਵਾਲੇ ਆਉਣਗੇ, ਪਰ ਪ੍ਰਮਾਤਮਾ ਇਕ ਹੀ ਰਹੇਗਾ। ਪਿਆਰਿਆ !

*ਨਾਨਕ ਕਰਤੇ ਕੇ ਕੇਤੇ ਵੇਸ॥*

ਕਰਤੇ ਦੇ ਕਈ ਵੇਸ ਹਨ। ਕਦੀ ਬਰਫ਼ ਸੁੱਟੀ ਜਾਂਦਾ ਹੈ ਤੇ ਸੂਰਜ ਉਹ ਪਿਘਲਾਉਂਦਾ ਨਹੀਂ ਪਿਆ। ਕਦੀ ਇੰਨੀ ਗਰਮੀ ਸੁੱਟਦਾ ਹੈ ਕਿ ਬੰਦੇ ਦਾ ਸਰੀਰ ਪਿਘਲਣ ਲੱਗਦਾ ਹੈ। ਕਰਤੇ ਪੁਰਖ ਦੇ ਅਨੇਕਾਂ ਵੇਸ ਹਨ। ਇਸ ਸ਼ਬਦ ਦਾ ਤੱਤ ਭਾਵ ਇਹ ਹੈ ਕਿ ਪ੍ਰਮਾਤਮਾ ਨਿਰਭਉ ਹੈ ਤੇ ਫਿਰ ਕਿਸੇ ਨਾਲ ਉਹ ਵੈਰ ਨਹੀਂ ਕਮਾਉਂਦਾ। ਗੁਰੂ ਵੀ ਨਹੀਂ ਕਮਾਉਂਦਾ। ਆਉ ਕਰੋ ਕ੍ਰਿਪਾ। ਬਖ਼ਸ਼ੋ ਆਸੀਸ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਭੁੱਲਾਂ ਚੁਕਾਂ ਲਈ ਖ਼ਿਮਾ!

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

★★★



# ਤਿਨ ਧੰਨੁ ਜਣੇਦੀ ਮਾਉ

*ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ॥*
*ਤਿਨ ਧੰਨੁ ਜਣਦੀ ਮਾਉ ਆਏ ਸਫਲੁ ਸੇ॥ ੨॥*

Vol-3

(ਅੰਗ ੪੮੮)

ਪਰਮ ਸਨਮਾਨ ਯੋਗ ਸ਼ਬਦ-ਗੁਰੂ ਸਤਿਕਾਰ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਜਿਨ੍ਹਾਂ ਨੂੰ ਮਾਲਕ ਨੇ ਕ੍ਰਿਪਾ ਕਰਕੇ ਆਪਣੇ ਲੜ ਲਾ ਲਿਆ ਹੈ, ਅਸਲ ਵਿੱਚ ਉਹ ਪ੍ਰਭੂ ਦੇ ਦਰ 'ਤੇ ਡਿੱਗੇ ਹੋਏ ਦਰਵੇਸ਼ ਹਨ। ਇਸਤੋਂ ਅੱਗੇ ਹਜ਼ੂਰ ਨੇ ਰੱਬ ਦੇ ਚਰਨਾਂ ਵਿੱਚ ਬੇਨਤੀ ਕਰਕੇ ਦੋ ਦਾਤਾਂ ਉਹਨਾਂ ਪਾਸੋਂ ਮੰਗੀਆਂ। ਇੱਕ ਤਾਂ ਪਹਿਲਾਂ ਸਿਫ਼ਤ ਕਰਦਿਆਂ ਕਿਹਾ, ਰੱਬ ਜੀ! ਤੂੰ ਸਾਰਿਆਂ ਦੀ ਪਾਲਣਾ ਕਰਨ ਵਾਲਾ ਹੈਂ, ਤੇਰਾ ਕਿਸੇ ਨੇ ਥਾਂ ਨਹੀਂ ਪਾਇਆ ਪਰ ਇੱਕ ਕ੍ਰਿਪਾ ਕਰ, ਜਿਨ੍ਹਾਂ ਨੇ ਤੇਰੇ ਦਰ 'ਤੇ ਡਿੱਗ ਕੇ ਸੱਚ ਨੂੰ ਪਹਿਚਾਣ ਲਿਆ ਹੈ, ਮੈਨੂੰ ਉਹਨਾਂ ਦੇ ਚਰਨਾਂ ਦੀ ਖ਼ਾਕ ਬਖ਼ਸ਼ ਦੇ ਤਾਂ ਜੋ ਮੈਂ ਆਪਣੇ ਮੂੰਹ ਨਾਲ ਉਹਨਾਂ ਦੇ ਚਰਨਾਂ ਨੂੰ ਚੁੰਮ ਸਕਾਂ।

ਇੱਕ ਦਾਤ ਰੱਤਿਆਂ ਹੋਇਆਂ ਦੇ ਚਰਨਾਂ ਦੀ ਸੇਵਾ ਤੇ ਦੂਜੀ ਦਾਤ ਬਾਬਾ ਫ਼ਰੀਦ ਜੀ ਨੇ ਮੰਗੀ ਕਿ ਪ੍ਰਭੂ ਜੀ ! ਤੁਹਾਡੇ ਚਰਨਾਂ ਦੀ ਸ਼ਰਨ ਵਿੱਚ ਆਇਆ ਹਾਂ ਤੇ ਮੇਰੀ ਝੋਲੀ ਵਿਚ ਬੰਦਗੀ ਦੀ ਖ਼ੈਰ ਪਾ ਦਿਉ। ਸਿਮਰਨ ਦੀ ਦਾਤ ਦਿਉ, ਕਮਾਈ ਵਾਲੇ ਦੇ ਚਰਨਾਂ ਦੀ ਧੂੜ ਦੇ ਦਿਉ। ਸਭ ਦੀ ਪਾਲਣਾ ਕਰਨ ਵਾਲੇ ! ਮੇਰੇ 'ਤੇ ਕ੍ਰਿਪਾ ਕਰ ਦਿਉ। ਮਨ ਇੱਕ ਉਸ ਚਸ਼ਮੇ ਦੀ ਤਰ੍ਹਾਂ ਹੈ ਕਿ ਲੋਕ ਭਾਵੇਂ ਰਾਤ ਨੂੰ ਸੁੱਤੇ ਹੋਣ ਪਰ ਪਾਣੀ ਦੇ ਚਸ਼ਮੇ ਦਾ ਪ੍ਰਵਾਹ ਰਾਤ ਨੂੰ ਵੀ ਨਿਰੰਤਰ ਚੱਲ ਰਿਹਾ ਹੈ। ਸਵੇਰੇ ਵੀ ਉਹ ਪਾਣੀ ਦਾ ਚਸ਼ਮਾ ਨਿਰੰਤਰ ਚੱਲਦਾ ਹੈ। ਮਨ ਵੀ ਮਾਨੋ ਉਸ ਪਾਣੀ ਦੇ ਚਸ਼ਮੇ ਦੀ ਤਰ੍ਹਾਂ ਹੈ। ਇਸਦੇ ਵੱਲ ਝਾਤੀ ਮਾਰ ਕੇ ਦੇਖੀਏ, ਹਰ ਵੇਲੇ ਇਸਦੇ ਅੰਦਰ ਕੋਈ ਨਾ ਕੋਈ ਫੁਰਨਾ ਜ਼ਰੂਰ ਉੱਠਦਾ ਰਹਿੰਦਾ ਹੈ। ਇਹ ਕਿੰਨਾ-ਕੁ ਤੇਜ਼ ਹੈ ? ਧੰਨ ਗੁਰੂ ਗ੍ਰੰਥ ਸਾਹਿਬ ਜੀ ਨੇ ਅੰਮ੍ਰਿਤ ਬਾਣੀ ਵਿੱਚ ਇੱਕ ਬਚਨ ਕਿਹਾ ਹੈ। ਦੇਖੋ ਸਰੀਰ ਦੀ ਕੁਝ ਲਿਮਟ ਹੈ, ਕੁਝ ਦੂਰੀ ਤੱਕ ਸੀਮਤ ਹੈ, ਪਰ ਮਨ ਦਾ ਸੁਭਾਅ ਕਹਿੰਦੇ ਹਨ ਇੱਕ ਖਿਨ ਵਿੱਚ ਪਾਤਾਲ ਵਿੱਚ ਧੱਸ ਜਾਂਦਾ ਹੈ, ਇੱਕ ਖਿਨ ਆਕਾਸ਼ ਵਿੱਚ ਉਡਾਰੀਆਂ ਮਾਰਦਾ ਹੈ। ਇੰਨਾ ਚੰਚਲ ਹੈ ਕਿ ਇੱਕ ਖਿਨ ਵਿੱਚ ਸਾਰਿਆਂ ਪਾਸਿਆਂ ਤੋਂ ਭਟਕ ਕੇ ਫਿਰ ਵਾਪਿਸ ਆ ਜਾਂਦਾ ਹੈ। ਹਜ਼ੂਰ ਦੇ ਅੰਮ੍ਰਿਤ ਬਚਨ ਅਸੀਂ ਪੜ੍ਹਦੇ ਹਾਂ-

*ਕਬਹੂ ਜੀਅੜਾ ਊਭਿ ਚੜਤੁ ਹੈ ਕਬੂਹ ਜਾਇ ਪਇਆਲੇ॥*

ਪਰ ਸਾਰਿਆਂ ਦਾ ਨਹੀਂ। ਕਹਿਣ ਲੱਗੇ ਕਿੰਨ੍ਹਾਂ ਦਾ?

*ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ॥*

(ਅੰਗ ੮੭੬)

ਚਾਰ ਚੁਫੇਰੇ ਇਹ ਮਨ ਭੱਜਦਾ ਪਿਆ ਹੈ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿੱਚ ਇੱਕ ਬੇਨਤੀ ਕਰੀਏ - ਸੱਚੇ ਪਾਤਿਸ਼ਾਹ! ਕ੍ਰਿਪਾਲਤਾ ਕਰੋ ਅਤੇ ਸਾਡੇ ਅੰਦਰ ਨੂੰ ਟਿਕਾਅ ਬਖ਼ਸ਼ੋ। ਬਾਬਾ ਫ਼ਰੀਦ ਸਾਹਿਬ ਜੀ ਦੇ ਇਸ ਵਿਚਾਰ ਅਧੀਨ ਸ਼ਬਦ ਦੀਆਂ ਅੰਤਲੀਆਂ ਪਾਵਨ ਪਵਿੱਤਰ ਤੁੱਕਾਂ ਹਨ-

*ਪਰਵਦਗਾਰ ਅਪਾਰ ਅਗਮ ਬੇਅੰਤ ਤੂ॥*
*ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ॥੩॥*
*ਤੇਰੀ ਪਨਹ ਖੁਦਾਇ ਤੂ ਬਖਸੰਦਗੀ॥*
*ਸੇਖ ਫਰੀਦੈ ਖੈਰੁ ਦੀਜੈ ਬੰਦਗੀ॥੪॥*

(ਅੰਗ ੪੮੮)

ਪਹਿਲਾਂ ਸ਼ਬਦ ਆਇਆ

*ਪਰਵਦਗਾਰ ਅਪਾਰ ਅਗਮ ਬੇਅੰਤ ਤੂ॥*

ਪਰਵਦਗਾਰ ਦਾ ਅੱਖਰੀ ਅਰਥ ਹੈ ਪਾਲਣਾ ਕਰਨ ਵਾਲਾ। ਅਪਾਰ ਦਾ ਅਰਥ ਹੈ ਜਿਸਦਾ ਅੰਤ ਕਿਸੇ ਨੇ ਨਹੀਂ ਪਾਇਆ। ਅਗਮ ਦਾ ਅੱਖਰੀ ਅਰਥ ਹੈ ਜੋ ਅਪਹੁੰਚ ਹੈ, ਜਿੱਥੋਂ ਤੱਕ ਸਾਡੇ ਇੰਦਰਿਆਂ ਦੀ ਪਹੁੰਚ ਹੈ, ਹੇ ਪ੍ਰਭੂ! ਤੂੰ ਸਾਰੇ ਜੀਵਾਂ ਦੀ ਪਾਲਣਾ ਕਰਦਾ ਪਿਆ ਹੈਂ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਨੂੰ ਅਸੀਂ ਪੜ੍ਹਦੇ ਹਾਂ। ਜਿੰਨੇ ਵੀ ਜੀਵ ਪ੍ਰਮਾਤਮਾ ਨੇ ਪੈਦਾ ਕੀਤੇ ਹਨ, ਹਰ ਜੀਵ ਦੀ ਪ੍ਰਮਾਤਮਾ ਨੇ ਕੋਈ ਨਾ ਕੋਈ ਰੋਜ਼ੀ ਜ਼ਰੂਰ ਬਣਾ ਦਿੱਤੀ ਹੈ, ਪਰ ਜਿੰਨਾ ਮਨੁੱਖ ਰੋਜ਼ੀ ਸਬੰਧੀ ਚਿੰਤਾ ਵਿੱਚ ਨਜ਼ਰ ਆਵੇਗਾ, ਸ਼ਾਇਦ ਇੰਨੇ ਪਸ਼ੂ, ਇੰਨੇ ਪੰਛੀ, ਇੰਨੇ ਧਰਤੀ 'ਤੇ ਰੇਂਗਣ ਵਾਲੇ ਕੀੜੇ-ਮਕੌੜੇ ਚਿੰਤਾ ਵਿੱਚ ਨਹੀਂ ਦਿੱਸਣਗੇ। ਬੰਦੇ ਨੂੰ ਰਾਤ ਦਿਨ ਰੋਜ਼ੀ ਦੀ ਚਿੰਤਾ ਖਾ ਰਹੀ ਹੈ। ਹਜ਼ੂਰ ਕਹਿੰਦੇ ਹਨ ਕਿ ਰੱਬ ਦਾ ਇੱਕ ਸੁਭਾਅ ਹੈ ਕਿ ਉਹ ਜੀਵ ਨੂੰ ਬਾਅਦ ਵਿੱਚ ਪੈਦਾ ਕਰਦਾ ਹੈ, ਪਹਿਲਾਂ ਉਸਦੇ ਰਿਜ਼ਕ ਦਾ ਪ੍ਰਬੰਧ ਕਰਦਾ ਹੈ। ਹਜ਼ੂਰ ਦੇ ਅੰਮ੍ਰਿਤ ਬਚਨ ਅਸੀਂ ਪੜ੍ਹਦੇ ਹਾਂ-

*ਪਹਿਲੋ ਦੇ ਤੈਂ ਰਿਜਕੁ ਸਮਾਹਾ॥*

ਪਹਿਲਾਂ ਤੂੰ ਜੀਵ ਦੀ ਰੋਟੀ ਪੈਦਾ ਕਰ ਦਿੱਤੀ।

*ਪਿਛੋਂ ਦੇ ਤੈਂ ਜੰਤੁ ਉਪਾਹਾ॥* (ਅੰਗ ੧੩੦)



ਜੀਵ ਬਾਅਦ ਵਿੱਚ ਪੈਦਾ ਕੀਤਾ ਹੈ, ਪਹਿਲਾਂ ਉਸਦੇ ਰਿਜ਼ਕ ਦਾ ਪ੍ਰਬੰਧ ਕੀਤਾ ਹੈ। ਪਰ ਇਨਸਾਨ ਦਾ ਅੰਦਰ ਫਿਰ ਵੀ ਟਿਕਾਅ ਵਿੱਚ ਨਹੀਂ। ਇਸਦਾ ਇੱਕ ਕਾਰਨ ਹੈ। ਬਾਬਾ ਫ਼ਰੀਦ ਸਾਹਿਬ ਜੀ ਦਾ ਇੱਕ ਸ਼ੋਲਕ ਹੈ। ਕਿ ਜੇ ਬੰਦਾ ਆਪਣੇ ਗਿਰੇਬਾਨ ਵਿੱਚ ਝਾਤੀ ਮਾਰੇ ਤਾਂ ਸ਼ਾਇਦ ਇਸਦੇ ਅੰਦਰ ਨੂੰ ਟਿਕਾਅ ਮਿਲ ਜਾਏ। ਅਸਲ ਵਿੱਚ ਜਦੋਂ ਇਸ ਦੀਆਂ ਅੱਖਾਂ ਦੂਜੇ ਪਾਸੇ ਦੇਖਦੀਆਂ ਹਨ, ਉਦੋਂ ਹੀ ਇਸਦੇ ਅੰਦਰ ਭਟਕਣਾ ਪੈਦਾ ਹੁੰਦੀ ਹੈ। ਭਾਵੇਂ ਪਰਾਏ ਤਨ ਨੂੰ ਦੇਖੇ, ਚਾਹੇ ਪਰਾਏ ਧਨ ਨੂੰ ਦੇਖੇ, ਚਾਹੇ ਪਰਾਏ ਤਰੱਕੀ ਕਰਦੇ ਹੋਏ ਮਨੁੱਖ ਨੂੰ ਦੇਖੇ, ਜਦੋਂ ਦੂਜੇ ਨੂੰ ਦੇਖਕੇ ਈਰਖਾ ਪਾਲਦਾ ਹੈ, ਉਦੋਂ ਅੰਦਰ ਭਟਕਣਾ ਪੈਦਾ ਹੁੰਦੀ ਹੈ ਤੇ ਬਾਬਾ ਫ਼ਰੀਦ ਸਾਹਿਬ ਜੀ ਨੇ ਇੱਕ ਬਚਨ ਕਿਹਾ ਹੈ ਕਿ ਸੱਚ ਜਾਣੀ, ਤੇਰੇ ਅੰਦਰ ਦੀ ਚਿੰਤਾ ਦਾ ਕਾਰਨ ਇਕੋ ਹੈ ਕਿ ਜੋ ਤੇਰੀ ਥਾਲੀ ਵਿੱਚ ਰੱਬ ਨੇ ਤੈਨੂੰ ਦਿੱਤਾ ਹੈ, ਉਸਦੇ ਵਿਚੋਂ ਬੁਰਕੀ ਖਾਣ ਦੀ ਬਜਾਏ ਤੂੰ ਦੂਜੇ ਦੀ ਥਾਲੀ ਵੱਲ ਝਾਤੀ ਮਾਰਦਾ ਹੈਂ। ਜਦੋਂ ਹੱਕ ਦੀ ਬੁਰਕੀ ਦੇਖੇਂਗਾ ਉਦੋਂ ਕਦੀ ਵੀ ਤੇਰਾ ਅੰਦਰ ਚਿੰਤਾ ਰਹਿਤ ਨਹੀਂ ਹੋਵੇਗਾ। ਚਿੰਤਾ ਦਾ ਕਾਰਨ ਹੀ ਇਹੀ ਹੈ। ਬਾਬਾ ਜੀ ਦਾ ਬਚਨ ਅਸੀਂ ਪੜ੍ਹਿਆ ਸੀ ਕਿ-

*ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ॥*

ਇਸਦਾ ਮਤਲਬ ਜੋ ਪ੍ਰਮਾਤਮਾ ਨੇ ਤੈਨੂੰ ਦਿੱਤਾ ਹੈ, ਉਸ 'ਤੇ ਸਬਰ ਸੰਤੋਖ ਕਰ।

ਕਦੀ ਲੋਕਾਂ ਦੇ ਅੰਦਰ ਦਾ ਵਿਸ਼ਲੇਸ਼ਣ ਕਰਕੇ ਦੇਖੀਏ ਤਾਂ ਮਨੁੱਖ ਆਪਣੇ ਆਏ ਹੋਏ ਦੁੱਖ ਤੋਂ ਇੰਨਾ ਦੁੱਖੀ ਨਹੀਂ, ਜਿੰਨਾ ਦੂਜੇ ਦੇ ਸੁੱਖ ਤੋਂ ਇਹ ਕਲਪਦਾ ਪਿਆ ਹੈ। ਇਸਨੂੰ ਦੂਜੇ ਦਾ ਸੁੱਖ ਬਰਦਾਸ਼ਤ ਨਹੀਂ ਹੁੰਦਾ। ਇਹੀ ਕਾਰਨ ਹੈ ਕਿ ਦੂਜੇ ਦਾ ਸੁੱਖ ਹੀ ਇਸਦੇ ਅੰਦਰ ਭਟਕਣਾ ਪੈਦਾ ਕਰਦਾ ਹੈ।

ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ॥ ਫ਼ਰੀਦਾ ਦੇਖਿ ਪਰਾਈ ਚੋਪੜੀ

ਇਸਦਾ ਮਤਲਬ ਬਗਾਨੇ ਦੀ ਰੋਟੀ ਨਾ ਦੇਖ, ਆਪਣੀ ਰੋਟੀ, ਆਪਣੀ ਪ੍ਰਾਲਬਧ, ਆਪਣੇ ਮੱਥੇ 'ਤੇ ਲਿਖੇ ਹੋਏ ਲੇਖ ਦੇਖ। ਜੋ ਤੈਨੂੰ ਮਿਲ ਰਿਹਾ ਹੈ ਤੂੰ ਇਸ 'ਤੇ ਯਕੀਨ ਕਰ।

*ਫ਼ਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ॥*

(ਅੰਗ ੧੩੭੯)

ਜਿੰਦ ਉਦੋਂ ਹੀ ਤਰਸਦੀ ਹੈ ਜਦੋਂ ਬਗਾਨੇ ਦੀ ਬੁਰਕੀ ਵੱਲ ਸਾਡਾ ਹੱਥ ਜਾਂਦਾ ਹੈ। ਹਜ਼ੂਰ ਕਹਿਣ ਲੱਗੇ ਕਿ ਪਰਵਦਗਾਰ ਹੈ ਪ੍ਰਮਾਤਮਾ। ਸਾਰਿਆਂ ਦੀ ਪਾਲਣਾ ਕਰਨ ਵਾਲਾ ਹੈ। ਦਰਵੇਸ਼ ਤੇ ਪੰਛੀ ਇਕੋ ਹੈ। ਕਦੀ ਦੇਖੋ ਦਰਵੇਸ਼ ਨੂੰ ਵੀ ਰੱਬ ਨੇ ਉਹ ਦਾਤ ਦਿੱਤੀ ਹੈ ਤੇ ਪੰਛੀ ਨੂੰ ਵੀ ਉਹ ਦਾਤ ਦਿੱਤੀ ਹੈ। ਇਉਂ ਕਹਿ ਲਈਏ ਕਿ ਰੱਬ ਦੇ ਚਰਨਾਂ ਵਿੱਚ ਡਿੱਗਿਆ ਦਰਵੇਸ਼ ਉੱਡਣ ਵਾਲੇ ਪੰਛੀ ਤੋਂ ਆਪਣੀ ਜ਼ਿੰਦਗੀ ਦੀ ਸੇਧ ਲੈਂਦਾ ਹੈ। ਹਜ਼ੂਰ ਦੇ ਅੰਮ੍ਰਿਤ ਬਚਨਾਂ ਵਿਚੋਂ ਇੱਕ ਸਲੋਕ ਹੈ ਤੇ ਸਲੋਕ ਦੇ ਉਚਾਰਨ ਕਰਤਾ ਹਨ ਧੰਨ ਗੁਰੂ ਨਾਨਕ ਸਾਹਿਬ

ਜੀ। ਸਾਹਿਬ ਫ਼ਰਮਾਉਂਦੇ ਹਨ ਕਿ ਦੇਖੋ ਜਿਹੜਾ ਪੰਛੀ ਹੈ, ਉਸਦੇ ਆਲ੍ਹਣੇ ਵਿੱਚ ਨਾ ਤੁਸੀਂ ਸੋਨੇ ਦੇ ਭੰਡਾਰੇ ਦੇਖੋਗੇ, ਨਾ ਉਸਦੇ ਆਲ੍ਹਣੇ ਵਿੱਚ ਚਾਂਦੀ ਹੀਰੇ ਜਵਾਹਰਾਤ ਦੇਖੋਗੇ। ਇਥੋਂ ਤੱਕ ਕਿ ਜੋ ਕੁਝ ਚੁਣ ਕੇ ਉਹ ਆਪਣੀ ਚੁੰਝ ਵਿੱਚ ਪਾ ਕੇ ਆ ਗਿਆ, ਉਸ ਉੱਪਰ ਸਬਰ ਕਰੀ ਬੈਠਾ ਹੈ ਅਤੇ ਰਾਤ ਨੂੰ ਆਲ੍ਹਣੇ ਵਿੱਚ ਆ ਬੈਠਾ ਹੈ ਤੇ ਬੰਦੇ ਨਾਲੋਂ ਕਿੰਨਾ ਚੰਗਾ ਹੈ। ਇਸਦੇ ਜਾਗਣ ਤੋਂ ਪਹਿਲਾਂ ਉਹ ਰੱਬ ਨੂੰ ਯਾਦ ਪਿਆ ਕਰਦਾ ਹੈ, ਭਾਵੇਂ ਉਸਦੇ ਪੁਕਾਰਨ ਦਾ ਤਰੀਕਾ ਵੱਖਰਾ ਹੈ, ਪਰ ਰੱਬ ਦੇ ਪਿਆਰੇ ਦਰਵੇਸ਼ ਕਹਿੰਦੇ ਹਨ ਕਿ ਪੰਛੀ ਰੱਬ 'ਤੇ ਭਰੋਸਾ ਕਰਕੇ ਜੀਉਂਦਾ ਹੈ। ਉਸਨੂੰ ਪਤਾ ਹੈ ਕਿ ਪਰਵਦਗਾਰ ਪ੍ਰਮਾਤਮਾ ਹੈ ਤੇ ਸੱਚ ਜਾਣਨਾ ਉਹ ਜੰਗਲ ਵਿਚੋਂ ਕੰਕਰੀਟ ਵੀ ਚੁੱਕ ਕੇ ਰੱਬ ਦਾ ਸ਼ੁਕਰ ਕਰਦਾ ਹੈ। ਕਦੀ ਉਸਨੂੰ ਉਲਾਹਮਾ ਨਹੀਂ ਦਿੰਦਾ। ਹਜ਼ੂਰ ਦੇ ਅੰਮ੍ਰਿਤ ਬਚਨ ਅਸੀਂ ਪੜ੍ਹਦੇ ਹਾਂ ਕਿ-

*ਪਰੰਦਏ ਨ ਗਿਰਾਹ ਜਰ॥*

ਪੁਰੰਦਏ ਦਾ ਅੱਖਰੀ ਅਰਥ ਹੈ ਪੰਛੀ। ਪੰਛੀਆਂ ਕੋਲ ਨਾ ਸੋਨਾ ਹੈ, ਨਾ ਉਹਨਾਂ ਨੇ ਰੋਟੀ ਦੇ ਭੰਡਾਰੇ ਇੱਕਠੇ ਕੀਤੇ ਹਨ।

*ਦਰਖਤ ਆਬ ਆਸ ਕਰ॥*

ਰੁੱਖ 'ਤੇ ਯਕੀਨ ਕਰਕੇ ਬੈਠਾ ਹੈ, ਕਿਉਂਕਿ ਪ੍ਰਮਾਤਮਾ ਪਰਵਦਗਾਰ ਹੈ।

*ਦਿਹੰਦ ਸੁਈ॥*

ਤੇ ਪੰਛੀ ਵੀ ਕਹਿ ਰਹੇ ਹਨ ਮਾਲਕਾ

*ਏਕੁ ਤੁਈ ਏਕੁ ਤੁਈ॥*

(ਅੰਗ ੧੪੪)

ਰਿਜ਼ਕ ਦੇਣ ਵਾਲਾ ਤੂੰ ਹੈਂ। ਸਾਹਿਬ ਕ੍ਰਿਪਾਲੂ ਜੀ ਦੇ ਅੰਮ੍ਰਿਤ ਬਚਨਾਂ ਵਿਚੋਂ ਹੀ ਬਾਬਾ ਫ਼ਰੀਦ ਸਾਹਿਬ ਜੀ ਦਾ ਬਚਨ ਆਉਂਦਾ ਹੈ। ਕਹਿੰਦੇ ਹਨ ਕਿ ਕਈ ਵਾਰੀ ਚਿੱਤ ਕਰਦਾ ਹੈ, ਆਪਣੇ ਆਪ ਨੂੰ ਬੰਦਾ ਭਾਵੇਂ ਚੌਰਾਸੀ ਦਾ ਸਰਦਾਰ ਮੰਨਦਾ ਹੈ, ਪਰ ਝਾਤੀ ਮਾਰ ਕੇ ਦੇਖੋ ਕਿ ਕਈ ਵਾਰੀ ਇਸ ਤੋਂ ਵੱਧ ਸਬਰ ਜਦੋਂ ਦੂਜੀਆਂ ਜੂਨਾਂ ਤੋਂ ਮਿਲਦਾ ਹੈ ਤਾਂ ਚਿੱਤ ਕਹਿੰਦਾ ਹੈ ਕਿ ਇਹਨਾਂ ਤੋਂ ਕੁਰਬਾਨ ਜਾਈਏ। ਜਿਨ੍ਹਾਂ ਨੂੰ ਬੰਦਾ ਟੇਢੀਆਂ ਮੇਢੀਆਂ ਜੂਨਾਂ ਕਹਿ ਰਿਹਾ ਹੈ। ਆਪਣੇ ਆਪ ਨੂੰ ਚੌਰਾਸੀ ਦਾ ਸਰਦਾਰ ਮੰਨਦਾ ਹੈ, ਉਹ ਕਿਉਂ? ਜਿੰਨੇ ਵੀ ਦੁਖਾਂਤ ਵਾਪਰਦੇ ਹਨ, ਕਦੀ ਕਿਸੇ ਪੰਛੀ ਨੂੰ ਆਪ ਨੇ ਪਾਣੀ ਵਿੱਚ ਡੁੱਬਦਿਆਂ ਮਰਦਿਆਂ ਨਹੀਂ ਦੇਖਿਆ। ਇਹ ਗੱਲ ਵੱਖਰੀ ਹੈ ਕਿ ਕੁਦਰਤੀ ਤੌਰ 'ਤੇ ਕੋਈ ਭਾਣਾ ਵਾਪਰੇ ਤੇ ਨਦੀ ਵਿੱਚ ਪੰਛੀ ਦਾ ਆਲ੍ਹਣਾ ਵਹਿ ਜਾਏ, ਪਰ ਕਦੀ ਵੀ ਕੋਈ ਪੰਛੀ ਰੱਬ ਦੀ ਦਿੱਤੀ ਹੋਈ ਜ਼ਿੰਦਗੀ ਤੋਂ ਪ੍ਰੇਸ਼ਾਨ ਹੋ ਕੇ ਪਾਣੀ ਵਿੱਚ ਡੁੱਬ ਕੇ ਮਰਦਾ ਹੋਇਆ ਨਹੀਂ ਦੇਖੋਗੇ। ਕਦੀ ਕਿਸੇ ਪਸ਼ੂ ਨੂੰ ਆਪ ਜੀ ਕਿਸੇ ਟਰੇਨ ਦੇ ਥੱਲੇ ਜਾਂ ਕਿਸੇ ਬਿਜਲੀ ਦੀ ਤਾਰ ਦੇ ਕੋਲ ਜਾ ਕੇ ਆਪਣੇ ਆਪ ਨੂੰ ਖ਼ਤਮ ਨਹੀਂ ਕਰਦਿਆਂ ਹੋਇਆਂ ਦੇਖਿਆ। ਮੈਂ ਕਹਿੰਦਾ ਹਾਂ ਕਿ ਕਿੰਨਾ ਸਬਰ ਹੈ ਉਹਨਾਂ



ਜੀਵਾਂ ਵਿੱਚ। ਅਸੀਂ ਕਹਾਂਗੇ ਉਹਨਾਂ ਕੋਲ ਬੁੱਧੀ ਨਹੀਂ। ਇਸ ਸੁਚੱਜੀ ਬੁੱਧੀ ਨਾਲੋਂ ਤਾਂ ਉਹਨਾਂ ਦੀ ਬੁੱਧੀ ਸਹੀ ਹੈ ਕਿ ਜਿਹੜੇ ਰੱਬ ਦੇ ਦਿੱਤੇ ਹੋਏ 'ਤੇ ਭਰੋਸਾ ਕਰਕੇ ਬੈਠੇ ਹਨ। ਪਸ਼ੂ, ਪੰਛੀ ਆਤਮ-ਹੱਤਿਆ ਨਹੀਂ ਕਰਦੇ। ਜਿਨ੍ਹਾਂ ਨੂੰ ਅਸੀਂ ਚੌਰਾਸੀ ਦਾ ਸਰਦਾਰ ਕਹਿੰਦੇ ਹਾਂ, ਇਸ ਦੀ ਚਿੰਤਾ ਇਸਨੂੰ ਇੰਨਾ ਕੁ ਕਲਪਾਂਦੀ ਹੈ ਕਿ ਇਹ ਚਿੰਤਾ ਦਾ ਮਾਰਿਆ ਹੋਇਆ ਆਪਣੀ ਜ਼ਿੰਦਗੀ ਨੂੰ ਤਬਾਹ ਕਰ ਦਿੰਦਾ ਹੈ। ਸਾਹਿਬ ਕਹਿੰਦੇ ਹਨ ਕਿ ਪੰਛੀਆਂ ਨੂੰ ਦੇਖ, ਜਿਹੜੇ ਰੱਬ ਦੀ ਦਿੱਤੀ ਦਾਤ 'ਤੇ ਭਰੋਸਾ ਕਰੀ ਬੈਠੇ ਹਨ ਕਿ ਦੇਣ ਵਾਲਾ ਪ੍ਰਮਾਤਮਾ ਕੇਵਲ ਇੱਕ ਹੈ। ਬਾਬਾ ਜੀ ਨੇ ਫ਼ਰਮਾਇਆ ਹੈ-

*ਫਰੀਦਾ ਹਉ ਬਲਿਹਾਰੀ ਤਿਨ੍ ਪੰਖੀਆ*

ਮੈਂ ਉਹਨਾਂ ਉੱਡਣ ਵਾਲੇ ਪਰਿੰਦਿਆਂ ਤੋਂ ਕੁਰਬਾਨ ਜਾਂਦਾ ਹਾਂ। ਕਿੰਨ੍ਹਾਂ ਤੋਂ?

*ਜੰਗਲਿ ਜਿੰਨ੍ਾ ਵਾਸੁ॥*

ਜਿਹੜੇ ਰਹਿੰਦੇ ਵੀ ਜੰਗਲ ਵਿੱਚ ਹਨ। ਉਹਨਾਂ ਦੇ ਘਰਾਂ ਵਿੱਚ ਪੱਥਰ ਨਹੀਂ ਲੱਗੇ ਹਨ। ਅੱਜ ਤੋਂ ਸਦੀਆਂ ਪਹਿਲਾਂ ਵੀ ਆਲ੍ਹਣੇ ਸਨ ਤੇ ਸਦੀਆਂ ਬਤੀਤ ਹੋ ਗਈਆਂ, ਅੱਜ ਵੀ ਕੱਖਾਂ ਦੇ ਆਲ੍ਹਣੇ ਵਿੱਚ ਬੈਠੇ ਹਨ। ਪਰ ਚੇਤੇ ਰੱਖੋ, ਬੰਦਾ ਕਦੀ ਕੱਚੇ ਕੁੱਲਿਆਂ ਵਿਚ ਰਹਿੰਦਾ ਸੀ, ਰੱਖਾਂ ਵਿੱਚ ਰਹਿੰਦਾ ਸੀ। ਤਰੱਕੀ ਕਰਦਿਆਂ ਕਰਦਿਆਂ ਅਟਾਰੀਆਂ ਉੱਚੀਆਂ ਉੱਚੀਆਂ ਬਣਾ ਕੇ ਮਹਿਲਾਂ ਵਿੱਚ ਰਹਿ ਰਿਹਾ ਹੈ, ਪਰ ਪੰਛੀ ਆਲ੍ਹਣੇ ਵਿੱਚ ਬੈਠਾ ਅੱਜ ਵੀ ਸ਼ੁਕਰ ਕਰ ਰਿਹਾ ਹੈ। ਬੰਦਾ ਇੰਨੀਆਂ ਸਹੂਲਤਾਂ ਲੈ ਕੇ ਵੀ ਰੱਬ ਤੋਂ ਆਕੀ ਹੋ ਗਿਆ ਹੈ। ਹਜ਼ੂਰ ਨੇ ਫ਼ਰਮਾਇਆ ਹੈ-

*ਫਰੀਦਾ ਹਉ ਬਲਿਹਾਰੀ ਤਿਨ੍ ਪੰਖੀਆ ਜੰਗਲਿ ਜਿੰਨ੍ਾ ਵਾਸੁ॥*
*ਕਕਰੁ ਚੁਗਨਿ ਥਲਿ ਵਸਨਿ ਰਬ ਨ ਛੋਡਨਿ ਪਾਸੁ॥*

(ਅੰਗ ੧੩੮੩)

ਉਹਨਾਂ ਨੇ ਰੱਬ ਵਾਲਾ ਪਾਸਾ ਕਦੀ ਨਹੀਂ ਛੱਡਿਆ ਭਾਵੇਂ ਉਹਨਾਂ ਦੇ ਚਹਿਕਣ ਦਾ ਤਰੀਕਾ ਕੋਈ ਹੋਰ ਹੋਵੇ। ਆਖ਼ਿਰ ਉਹ ਵੀ ਤਾਂ ਰੱਬ ਨੂੰ ਚੇਤੇ ਪਏ ਕਰਦੇ ਹਨ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿੱਚ ਗੁਰੂ ਅਮਰਦਾਸ ਜੀ ਦਾ ਬਚਨ ਆਪ ਪੜ੍ਹਦੇ ਹੋ। ਹਜ਼ੂਰ ਫ਼ਰਮਾਉਂਦੇ ਹਨ-

*ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ॥*

(ਅੰਗ ੧੨੬੫)

ਜੋ ਪੰਛੀ ਚਹਿਕਦੇ ਹਨ, ਪਾਣੀ ਵਿੱਚ ਰਹਿੰਦੇ ਹੋਏ ਜੀਵ ਪੁਕਾਰਦੇ ਹਨ, ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਸੱਚ ਜਾਣੋ ਉਹ ਰੱਬ ਨੂੰ ਚੇਤੇ ਪਏ ਕਰਦੇ ਹਨ।

ਇਸ ਸੰਸਾਰ ਵਿੱਚ ਕੋਈ ਮਨੁੱਖ ਕਿਸੇ ਨੂੰ ਕੁਝ ਦਿੰਦਾ ਹੈ ਤਾਂ ਹਰ ਦੇਣ ਵਾਲੇ ਬੰਦੇ ਦੀ ਤਹਿ ਵਿੱਚ ਕਿਤੇ ਨਾ ਕਿਤੇ ਲਾਲਚ ਗੁੱਕਿਆ ਹੈ। ਆਪ ਆਸਾ ਦੀ ਵਾਰ ਦਾ ਪਾਠ ਕਰਦੇ

ਹੋ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਬਾਬਾ ਨਾਨਕ ਜੀ ਦਾ ਇੱਕ ਅੰਮ੍ਰਿਤ ਬਚਨ ਹੈ ਕਿ ਮਨੁੱਖ ਨੂੰ ਜਦੋਂ ਮਨੁੱਖ ਦਿੰਦਾ ਹੈ, ਉਹ ਵੀ ਕਿਸੇ ਆਸ 'ਤੇ ਕੁਝ ਦਿੰਦਾ ਹੈ। ਗ਼ਰੀਬ ਦੀ ਕੋਈ ਮਦਦ ਕਰਦਾ ਹੈ ਤਾਂ ਅਮੀਰ ਦਾ ਕੋਈ ਲਾਲਚ ਹੈ ਕਿ ਚਾਰ ਬੰਦੇ ਕਿਸੇ ਪਿੱਛੇ ਖਲੋਣ ਲਈ ਲੋੜ ਪਈ ਤੇ ਜਿਸ ਦੀ ਮੈਂ ਅੱਜ ਮਦਦ ਕਰ ਰਿਹਾ ਹਾਂ, ਇਹ ਕੱਲ ਨੂੰ ਮੇਰੀ ਮਦਦ ਜ਼ਰੂਰ ਕਰੇਗਾ। ਹਜ਼ੂਰ ਕਹਿੰਦੇ ਹਨ ਕਿ ਕੇਵਲ ਬੰਦਾ ਬੰਦੇ ਦੀ ਮਦਦ ਕਰਕੇ ਇਹ ਆਸ ਰੱਖਦਾ ਹੈ ਇਥੋਂ ਤੱਕ ਕਿ ਗੁਰੂ ਦੇ ਸਾਹਮਣੇ ਵੀ ਜਦੋਂ ਕੁਝ ਭੇਟ ਕਰਦਾ ਹੈ ਤਾਂ ਬਹੁਤੇ ਲੋਕਾਂ ਦੇ ਅੰਦਰ ਦੀ ਇਹ ਬਿਰਤੀ ਹੈ ਕਿ ਰੱਬ ਨੂੰ ਇੱਕ ਗੁਣਾ ਦਿੱਤਾ ਹੈ ਤੇ ਪ੍ਰਮਾਤਮਾ ਇਸ ਦੇ ਬਦਲੇ ਸਾਨੂੰ ਹਜ਼ਾਰ ਗੁਣਾ ਦੇਵੇ। ਸਤਿਗੁਰੂ ਬਚਨ ਕਰਦੇ ਹਨ-

*ਦੇ ਦੇ ਮੰਗਹਿ ਸਹਸਾ ਗੂਣਾ*

ਦਿੰਦਾ ਇੱਕ ਗੁਣਾ ਹੈ ਤੇ ਮੰਗਦਾ ਹਜ਼ਾਰ ਗੁਣਾ ਹੈ। ਰੱਖਿਆ ਇੱਕ ਰੁਪਈਆ ਹੈ ਤੇ ਆਸ ਹੈ ਇਸਦੇ ਬਦਲੇ ਹਜ਼ਾਰ ਮਿਲਣਗੇ ਤੇ ਇਕੱਲੇ ਹਜ਼ਾਰ ਨਹੀਂ, ਫਿਰ ਕਹਿੰਦਾ ਹੈ ਘੱਟੋ ਘੱਟ ਮੁਹੱਲੇ ਵਿੱਚ, ਸ਼ਹਿਰ ਵਿੱਚ, ਗੁਰੂ ਘਰ ਆਏ ਹੋਏ ਲੋਕਾਂ ਨੂੰ ਇਹ ਗੱਲ ਜ਼ਰੂਰ ਦੱਸੋ ਕਿ ਮੈਂ ਇੰਨਾ ਕੁਝ ਰੱਬ ਨੂੰ, ਮੰਦਿਰ ਨੂੰ ਦਿੱਤਾ। ਸਾਹਿਬ ਕਹਿੰਦੇ ਹਨ ਕਿ ਕਿਹੋ ਜਿਹਾ ਚੁਸਤ ਵਪਾਰੀ ਹੈਂ ਬੰਦਿਆ ਤੂੰ। ਇੱਕ ਰੁਪਈਆਂ ਹਜ਼ਾਰਾਂ ਦੀ ਆਸ ਕਰਕੇ ਰੱਖਦਾ ਹੈਂ। ਜੇ ਗੁਰੂ ਨੂੰ ਹਜ਼ਾਰਾ ਗੁਣਾ ਵਿਆਜ ਲਗਾਉਣ ਲੱਗਾ ਹੈਂ ਤਾਂ ਫਿਰ ਘੱਟੋ-ਘੱਟ ਆਪਣੀ ਸ਼ੋਭਾ ਨਾ ਕਰਾ।

*ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ॥*

(ਅੰਗ ੪੬੬)

ਪਰ ਉਸ ਪਰਵਦਗਾਰ ਵੱਲ ਝਾਤੀ ਮਾਰ ਕੇ ਦੇਖੀਏ। ਕੀ ਉਸਨੂੰ ਕੋਈ ਲਾਲਚ ਹੈ? ਗੁਰੂ ਗਬਿੰਦ ਸਿੰਘ ਜੀ ਫ਼ਰਮਉਂਦੇ ਹਨ ਕਿ ਉਸ ਦੇਣ ਵਾਲੇ ਨੂੰ ਕਾਮਨਾ ਕੋਈ ਨਹੀਂ, ਉਸ ਨੂੰ ਲਾਲਚ ਕੋਈ ਨਹੀਂ, ਉਸਨੂੰ ਮੋਹ ਕੋਈ ਨਹੀਂ, ਉਸ ਨੂੰ ਭੋਗ ਕੋਈ ਨਹੀਂ। ਉਸਦਾ ਆਪਣਾ ਕੋਈ ਤਨ ਨਹੀਂ, ਪਰ ਚੇਤੇ ਰੱਖੀਂ ਸਾਰੇ ਜਿਹੜੇ ਤਨ ਧਾਰੀ ਜੀਵ ਹਨ, ਉਹਨਾਂ ਜੀਵਾਂ ਦੀ ਰੋਜ਼ੀ ਦਾ ਪ੍ਰਬੰਧ ਕਰੀ ਬੈਠਾ ਹੈ। ਜਿਨ੍ਹਾਂ ਨੂੰ ਸਮਝ ਹੈ ਤੇ ਜਿਨ੍ਹਾਂ ਨੂੰ ਨਹੀਂ ਸਮਝ, ਹੁਣ ਪਿਆਰਿਉ ! ਪ੍ਰਮਾਤਮਾ ਦੀ ਖੇਡ ਤਾਂ ਅਜਿਹੀ ਹੈ ਕਿ ਉਹ ਕਦੀ ਦੇਣ ਲੱਗਿਆਂ ਵੀ ਕਿਸੇ ਦੇ ਔਗੁਣ ਨਹੀਂ ਚਿਤਾਰਦਾ। ਜੇ ਰੱਬ ਸਾਡੇ ਔਗੁਣਾਂ ਦਾ, ਸਾਡੇ ਕਰਮਾਂ ਦਾ ਲੇਖਾਂ-ਜੋਖਾ ਦੇਖਕੇ ਸਾਨੂੰ ਰੋਟੀ ਦੇਵੇ ਤਾਂ ਹੋ ਸਕਦਾ ਹੈ ਕਿਸੇ ਟਾਵੇਂ-ਟਾਵੇਂ ਬੰਦੇ ਨੂੰ ਪੇਟ ਭਰ ਕੇ ਰੋਟੀ ਮਿਲੇ। ਉਹ ਕਰਮ ਨਹੀਂ ਦੇਖਦਾ, ਉਹ ਆਪਣੀ ਕੇਵਲ ਰਹਿਮਤ ਦੇਖਦਾ ਹੈ। ਹਜ਼ੂਰ ਬਖ਼ਸ਼ਿਸ਼ ਕਰਦੇ ਹਨ ਕਿ ਉਹ ਪ੍ਰਮਾਤਮਾ ਤੇਰੀ ਖ਼ਬਰ ਲਏਗਾ, ਉਸ ਪਰਵਦਗਾਰ 'ਤੇ ਭਰੋਸਾ ਰੱਖ, ਕਿਉਂ ਕਲਪੀ ਜਾ ਰਿਹਾ ਹੈਂ। ਸਿੱਖਾ! ਤੈਨੂੰ ਸਿਆਸਤ ਖੇਡਣ ਲਈ ਸ਼ਬਦ ਕਹਿਣੇ ਪੈ ਸਕਦੇ ਹਨ ਕਿ ਮੈਂ ਸਭ ਦੇ ਚਰਨਾਂ ਦੀ ਧੂੜ ਹਾਂ ਜੀ, ਤੇਰਾ ਬਾਬਾ ਬੇਮੁਥਾਜ ਹੈ, ਤੇਰਾ ਬਾਬਾ ਬੇਪਰਵਾਹ ਹੈ, ਤੇਰੇ ਜਗਤ ਗੁਰੂ ਨਾਨਕ ਸਾਹਿਬ ਨੂੰ ਕਿਸੇ ਦੀ ਮੁਥਾਜੀ ਨਹੀਂ। ਸੱਚ ਜਾਣੋ,



ਧੁਰ ਅੰਦਰੋਂ ਕਹਿ ਰਹੇ ਹਨ ਜਿਹੜੇ ਰੱਬ ਦੇ ਰੰਗ ਵਿੱਚ ਰੱਤੇ ਹਨ ਕਿ ਪ੍ਰਮਾਤਮਾ! ਮੈਨੂੰ ਉਹਨਾਂ ਦੇ ਚਰਨਾਂ ਦੀ ਧੂੜ ਦਿਉ।

*ਹੰਉ ਕੁਰਬਾਨੈ ਜਾਉ ਮਿਹਰਵਾਨਾ ਹੰਉ ਕੁਰਬਾਨੈ ਜਾਉ॥*
*ਹੰਉ ਕੁਰਬਾਨੈ ਜਾਉ ਤਿਨਾ ਕੈ ਲੈਨਿ ਜੋ ਤੇਰਾ ਨਾਉ॥*

ਜਿਹੜੇ ਤੇਰਾ ਨਾਮ ਜੱਪਦੇ ਹਨ, ਮੈਂ ਉਹਨਾਂ ਤੋਂ ਕੁਰਬਾਨ ਜਾਂਦਾ ਹਾਂ।

*ਲੈਨਿ ਜੋ ਤੇਰਾ ਨਾਉ ਤਿਨਾ ਕੈ ਹੰਉ ਸਦ ਕੁਰਬਾਨੈ ਜਾਉ॥੧॥ਰਹਾਉ॥*

(ਅੰਗ ੭੨੨)

ਕਹਿਣ ਲੱਗੇ ਭੋਲਿਆ, ਜੇ ਰੱਖਣ ਲਈ ਤੁਰਿਆ ਹੈਂ ਤਾਂ ਯਤਨ ਕਰ

*ਕਾਇਆ ਰੰਙਣਿ ਜੇ ਥੀਐ ਪਿਆਰੇ*

ਇਥੇ ਰੰਙਣਿ ਦਾ ਅਰਥ ਰੰਗਣਾ ਨਹੀਂ, ਇਥੇ ਰੰਗਣ ਦਾ ਅਰਥ ਹੈ ਉਹ ਭਾਂਡਾ ਜਿਸ ਵਿੱਚ ਕੱਪੜਾ ਰੰਗਿਆ ਜਾਂਦਾ ਹੈ। ਕਹਿੰਦੇ ਹਨ ਆਪਣੇ ਤਨ ਨੂੰ ਭਾਂਡਾ ਬਣਾ, ਯਤਨ ਕਰ ਇਸਦੇ ਵਿੱਚ ਮਜੀਠ ਦਾ ਪੱਕਾ ਰੰਗ ਘੋਲ ਤੇ ਅੰਦਰ ਦੇ ਚੋਲੇ ਨੂੰ ਮਜੀਠਾ ਰੰਗ ਵਿੱਚ ਰੰਗ ਦੇ।

*ਕਾਇਆ ਰੰਙਣਿ ਜੇ ਥੀਐ ਪਿਆਰੇ ਪਾਈਐ ਨਾਉ ਮਜੀਠ॥*
*ਰੰਙਣ ਵਾਲਾ ਜੇ ਰੰਙੈ ਸਾਹਿਬੁ ਐਸਾ ਰੰਗੁ ਨਾ ਡੀਠ॥੨॥*
*ਜਿਨ ਕੇ ਚੋਲੇ ਰਤੜੇ ਪਿਆਰੇ, ਕੰਤੁ ਤਿਨਾ ਕੈ ਪਾਸਿ॥*
*ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ॥ ੩॥*

(ਅੰਗ ੭੨੨)

ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਜੇ ਤੂੰ ਉੱਚੀ ਕੁਲ ਵਿੱਚ ਪੈਦਾ ਹੋਇਆ ਹੈਂ ਤਾਂ ਰੱਬ ਦਾ ਨਾਮ ਜੱਪ ਲੈ, ਤੇਰੇ ਤੋਂ ਕੁਰਬਾਨ ਹਾਂ, ਪਰ ਨਾਲ ਇੱਕ ਬਚਨ ਕੀਤਾ ਹੈ ਕਿ ਜਿਹੜਾ ਬੰਦਾ ਨੀਵੀਂ ਕੁਲ ਵਿੱਚ ਪੈਦਾ ਹੋਇਆ ਹੋਵੇ, ਜਿਸਨੂੰ ਜਨਮ ਤੋਂ ਲੈ ਕੇ ਉੱਚੀ ਜਾਤ ਵਾਲਿਆਂ ਨੇ ਠੋਕਰਾਂ ਮਾਰੀਆਂ ਹੋਣ, ਜਿਨ੍ਹਾਂ ਨੂੰ ਉੱਚੀ ਜਾਤ ਵਾਲਿਆਂ ਨੇ ਕਦੀ ਖੂਹ ਤੋਂ ਪਾਣੀ ਨਾ ਭਰਨ ਦਿੱਤਾ ਹੋਵੇ, ਮੇਰੇ ਬਾਬਾ ਨਾਨਕ ਜੀ ਕਹਿੰਦੇ ਹਨ ਕਿ ਪਿਆਰਿਆ ! ਜੇ ਕਿਤੇ ਨੀਵੀਂ ਜਾਤ ਵਾਲਾ ਰੱਬ ਰੱਬ ਜੱਪਦਾ ਹੈ, ਤਾਂ ਮੈਂ ਇਸ ਤੋਂ ਇੰਨਾ ਕੁ ਕੁਰਬਾਨ ਜਾਵਾਂਗਾ ਕਿ ਮੇਰੇ ਤਨ ਦੀ ਚਮੜੀ ਲੈ ਕੇ ਉਸਦੇ ਪੈਰਾਂ ਦੀ ਜੁੱਤੀ ਬਣਾ ਦਿਉ, ਜਿਹੜਾ ਰੱਬ ਦੇ ਨਾਮ ਵਿੱਚ ਰੰਗਿਆ ਹੋਇਆ ਹੈ। ਹਜ਼ੂਰ ਨੇ ਕਿਹਾ-

*ਜਾਤਿ ਕੁਲੀਨੁ ਸੇਵਕੁ ਜੇ ਹੋਇ॥ ਤਾ ਕਾ ਕਹਣਾ ਕਹਹੁ ਨ ਕੋਇ॥*
*ਵਿਚਿ ਸਨਾਤੀ ਸੇਵਕੁ ਹੋਇ॥ ਨਾਨਕ ਪਣੀਆ ਪਹਿਰੈ ਸੋਇ॥*

(ਅੰਗ ੧੨੫੬)

ਗੁਰੂ ਗ੍ਰੰਥ ਸਾਹਿਬ ਵਿੱਚ ਸੱਚ ਜਾਣੋ, ਬਹੁਤੇ ਉਹਨਾਂ ਭਗਤਾਂ ਦੀ ਬਾਣੀ ਹੈ ਜਿਨ੍ਹਾਂ ਨੂੰ ਵੇਲੇ ਦੇ ਸਮਾਜ ਨੇ ਦੁਰਕਾਰ ਕੇ ਰੱਖ ਦਿੱਤਾ ਹੈ। ਕਿਹਾ ਜਾਂਦਾ ਸੀ ਇਹ ਭਗਵਾਨ ਦਾ ਘਰ ਹੈ ਤੇ ਜਦੋਂ ਕੋਈ ਭਗਵਾਨ ਦਾ ਆਸ਼ਕ ਕਿਤੇ ਆਪਣੀ ਮੌਜ ਵਿੱਚ ਹੁੰਦਾ ਸੀ, ਤਾਂ ਉਸਨੂੰ ਲੱਤਾਂ ਤੋਂ ਫੜ ਕੇ, ਠੁੱਡੇ ਮਾਰ ਕੇ ਬਾਹਰ ਕੱਢ ਦਿੰਦੇ ਸਨ। ਨੀਵੀਂ ਜਾਤ ਵਾਲਾ ਭਗਵਾਨ ਦੇ ਘਰ ਨਹੀਂ ਆ ਸਕਦਾ ਸੀ। ਇੱਕ ਨਵੀਂ ਕ੍ਰਾਂਤੀ ਆਈ। ਉਹ ਕ੍ਰਾਂਤੀ ਕੀ ਸੀ? ਜਿਹੜਾ ਸੁਪਨਾ ਭਗਤ ਰਵੀਦਾਸ ਜੀ ਨੇ ਲਿਆ ਸੀ ਕਿ-

*ਐਸੀ ਲਾਲ ਤੁਝ ਬਿਨੁ ਕਉਨੁ ਕਰੈ॥*
*ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ॥*
*ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀਂ ਢਰੈ॥*
*ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥ ੧॥*

(ਅੰਗ ੧੧੦੬)

ਮੇਰੇ ਗੁਰੂ ਅਰਜਨ ਸਾਹਿਬ ਗੁਰੂ ਨਾਨਕ ਸਾਹਿਬ ਜੀ ਦੀ ਜੋਤ ਨੇ ਨੀਚੋਂ ਊਚ ਕਰਦਿਆ ਰੰਚਕ ਮਾਤਰ ਵੀ ਪ੍ਰਵਾਹ ਨਹੀਂ ਕੀਤੀ। ਜਿਨ੍ਹਾਂ ਨੂੰ ਲੋਕ ਆਪਣੇ ਘਰ ਸ਼ਰਨ ਨਹੀਂ ਦਿੰਦੇ ਸਨ, ਦਹਿਲੀਜ਼ ਟੱਪਣ ਨਹੀਂ ਦਿੰਦੇ ਸਨ, ਮੇਰੇ ਨੀਚੋਂ ਊਚ ਕਰਨ ਵਾਲੇ ਗੁਰੂ ਨੇ ਉਹਨਾਂ ਦੇ ਰੱਬੀ ਬਚਨਾਂ ਨੂੰ ਆਪਣੇ ਬਚਨਾਂ ਦੇ ਬਰਾਬਰ ਰੱਖ ਕੇ ਗੁਰੂ ਗ੍ਰੰਥ ਸਾਹਿਬ ਵਿੱਚ ਕਹਿ ਦਿੱਤਾ ਕਿ ਸਿੱਖਾ! ਤੂੰ ਬਾਬੇ ਨਾਮਦੇਵ ਦਾ ਬਚਨ ਪੜ੍ਹੀਂ। ਤੂੰ ਬਾਬੇ ਰਵੀਦਾਸ ਦੀ ਬਾਣੀ ਪੜ੍ਹੀਂ। ਤੂੰ ਬਾਬੇ ਕਬੀਰ ਦੀ ਬਾਣੀ ਪੜ੍ਹੀਂ ਤੇ ਸੱਚ ਜਾਣੀ ਇਹ ਨੀਵੀਂ ਜਾਤ ਵਾਲੇ ਕੌਣ ਹਨ? ਮੇਰੇ ਗੁਰੂ ਅਮਰਦਾਸ ਜੀ ਨੇ ਕਿਹਾ ਹੈ-

*ਨਾਮਾ ਛੀਬਾ ਕਬੀਰੁ ਜੁੋਲਾਹਾ ਪੂਰੇ ਗੁਰ ਤੇ ਗਤਿ ਪਾਈ॥*
*ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ॥*
*ਸੁਰ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ॥*

(ਅੰਗ ੬੭)

ਇਹਨਾਂ ਦੀ ਬਾਣੀ ਦਰਜ ਕਰ ਦਿੱਤੀ। ਮੇਰੇ ਕਹਿਣ ਤੋਂ ਭਾਵ ਹੈ ਕਿ ਜੇ ਕੋਈ ਨੀਵੀਂ ਜਾਤ ਦਾ ਹੈ ਤਾਂ ਮੈਂ ਉਸਦੀ ਸੇਵਾ ਕਰ ਸਕਦਾ ਹਾਂ। ਜੇ ਸੱਚ ਨੂੰ ਪਛਾਣ ਗਿਆ ਹੈ ਤਾਂ ਮੇਰੇ ਤਨ ਦੀ ਚਮੜੀ ਨਾਲ ਉਸਦੇ ਚਰਨਾਂ ਦਾ ਜੋੜਾ ਬਣਾ ਦਿਉ। ਸਿੱਖਾ! ਜਿਹੜੇ ਗੁਰੂ ਦੇ ਦੱਸੇ ਮਾਰਗ 'ਤੇ ਸੱਚ 'ਤੇ ਤੁਰੇ, ਹਕੀਕਤ ਹੈ ਉਹਨਾਂ ਸਿੱਖਾਂ ਦੇ ਵੀ ਚਰਨ ਫੜੋ ਪਿਆਰਿਉ ! ਸੱਚ ਜਿਨ੍ਹਾਂ ਨੇ ਪਛਾਣਿਆ ਹੈ।

ਅਸੀਂ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਪੜ੍ਹਦੇ ਹਾਂ ਤੇ ਧਿਆਨ ਦੇਣਾ ਕੋਈ ਵੀ ਤਵਾਰੀਖ਼ ਦੀ ਗੱਲ ਕਰਨ ਤੋਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਦੇ ਸ਼ਬਦ ਦੀ ਰੌਸ਼ਨੀ ਲੈ ਲੈਣਾ,



ਕਿਉਂਕਿ ਸ਼ਬਦ ਹੀ ਅਖ਼ੀਰਲਾ ਸਿੱਖ ਲਈ ਸੱਚ ਹੈ। ਬਾਬੇ ਨਾਨਕ ਨੇ ਕੁਵੇਲੇ ਦਾ ਸੱਚ ਨਹੀਂ ਬੋਲਿਆ, ਵੇਲੇ ਦਾ ਸੱਚ ਬੋਲਿਆ ਹੈ। ਸਾਨੂੰ ਪਤਾ ਹੁੰਦਾ ਹੈ ਕਿ ਇਹ ਬੰਦਾ ਗੁਨਾਹ ਕਰਦਾ ਪਿਆ ਹੈ ਪਰ ਅਸੀਂ ਜਾਣ-ਬੁਝ ਕੇ ਆਪਣਾ ਨੱਕ-ਨਮੂਜ ਰੱਖਣ ਲਈ ਕਹਿੰਦੇ ਹਾਂ ਕਿ ਛੱਡੋ ਪਰਾਂ। ਆਪਣੇ ਕੰਨੀ ਕਤਰਾ ਦਿੰਦੇ ਹਾਂ ਤੇ ਜਿਸ ਦਿਨ ਭਾਣਾ ਵਾਪਰਦਾ ਹੈ ਤਾਂ ਕਹਿੰਦੇ ਹਾਂ ਕਿ ਸਾਨੂੰ ਪਤਾ ਤਾਂ ਸੀ, ਪਰ ਆਪਾਂ ਕੀ ਕਹਿਣਾ ਸੀ। ਕੁਵੇਲੇ ਦਾ ਬੋਲਿਆ ਹੋਇਆ ਸੱਚ ਕਦੀ ਸੱਚ ਨਹੀਂ ਹੁੰਦਾ। ਸੱਚ ਉਹ ਹੈ ਜਿਹੜਾ ਵੇਲੇ 'ਤੇ ਬੋਲਿਆ ਜਾਏ। ਬਾਬਾ ਜੀ ਦਾ ਬਚਨ ਅਸੀਂ ਪੜ੍ਹਦੇ ਹਾਂ ਕਿ

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥*

ਕੀ ਬਾਬਾ ਜੀ? ਕਹਿਣ ਲੱਗੇ-

*ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥*

ਉਸਦੇ ਵਿੱਚ ਇੱਕ ਤੁੱਕ ਆਉਂਦੀ ਹੈ-

*ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ॥*

(ਅੰਗ ੭੨੨)

ਪਿਆਰਿਉ ! ਉਸ ਪ੍ਰਮਾਤਮਾ ਅੱਗੇ ਅਰਦਾਸ ਕਰੋ ਕਿ ਅਸੀਂ ਵੀ ਸੱਚ ਨੂੰ ਪਛਾਣੀਏ। ਅਰਦਾਸ ਧਨ ਲਈ, ਪਦਾਰਥ ਲਈ, ਸੰਤਾਨ ਲਈ ਕਰਨੀ ਕੋਈ ਮਾੜੀ ਗੱਲ ਨਹੀਂ, ਪਰ ਇਹ ਕਦੀ ਨਾ ਭੁੱਲੀਏ ਕਿ

*ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ ॥*

(ਅੰਗ ੧੦੧੮)

ਜੇ ਗੁਰੂ ਨਾਨਕ ਸਾਹਿਬ ਨੂੰ ਪੁੱਛੀਏ ਤਾਂ ਉਹ ਵੀ ਰੱਬ ਦੇ ਚਰਨਾਂ ਵਿੱਚ ਪੁਕਾਰ ਕਰਦੇ ਹਨ। ਕਹਿੰਦੇ ਹਨ ਕਿ ਹੇ ਪ੍ਰਭੂ ! ਤੂੰ ਮੇਰੀ ਝੋਲੀ ਵਿੱਚ ਨਾਮ ਪਾ। ਨਾਮ ਦਾ ਦਾਨ ਸਭ ਤੋਂ ਵੱਡਾ ਦਾਨ ਹੈ। ਜਦੋਂ ਦਾਨਾਂ ਦੀ ਵੀਚਾਰ ਕਰੀਏ ਤਾਂ, ਆਪ ਸੱਜਣਾਂ ਨੇ ਉਹ ਵੀਚਾਰ ਸੁਣੀ ਹੋਣੀ ਹੈ ਅਰਦਾਸ ਵਿੱਚ ਕਿ ਸਿਖਾਂ ਨੂੰ ਸਿਖੀ ਦਾਨ, ਕੇਸ ਦਾਨ, ਰਹਿਤ ਦਾਨ, ਬਿਬੇਕ ਦਾਨ, ਵਿਸਾਹ ਦਾਨ, ਭਰੋਸਾ ਦਾਨ, ਅਗਲੀ ਤੁੱਕ ਹੈ ਦਾਨਾਂ ਸਿਰ ਦਾਨ, ਸਿਰ ਦਾ ਅਖਰੀ ਅਰਥ ਹੈ ਜੋੜ। ਸਾਰੇ ਦਾਨ ਚੰਗੇ ਹਨ। ਦਾਨਾਂ ਸਿਰ ਦਾਨ ਜੋ ਵੀ ਦਾਨ ਕੀਤਾ ਨਾਮ ਦਾਨ ਜੇ ਨਾਮ ਹੈ ਤਾਂ ਅੰਦਰ ਦੀਆਂ ਖੇਡਾਂ ਹਨ ਤਾਂ ਹੀ ਸਤਿਗੁਰ ਦੇ ਬਾਰੇ ਭਾਈ ਗੁਰਦਾਸ ਕਹਿੰਦੇ ਹਨ ਕਿ ਗੁਰੂ ਨੇ ਕੀ ਮੰਗਿਆ?

*ਪਹਿਲਾ ਬਾਬੇ ਪਾਯਾ ਬਖਸੁ ਦਰਿ ਪਿਛੋਂ ਦੇ ਫਿਰਿ ਘਾਲਿ ਕਮਾਈ।*
*ਰੇਤੁ ਅੱਕੁ ਆਹਾਰੁ ਕਰਿ ਰੋੜਾਂ ਕੀ ਗੁਰ ਕਰੀ ਵਿਛਾਈ।*

*ਭਾਰੀ ਕਰੀ ਤਪੀਸਿਆ ਵਡੇ ਭਾਗਿ ਹਰਿ ਸਿਉ ਬਣਿ ਆਈ।*
*ਬਾਬਾ ਪੈਧਾ ਸਚਿਖੰਡਿ ਨਉਨਿਧਿ ਨਾਮੁ ਗਰੀਬੀ ਪਾਈ।*

(ਵਾਰ ੧, ਪਉੜੀ ੨੪)

ਸਿੱਖਾ! ਕਦੀ ਤੂੰ ਅਰਦਾਸ ਕਰ-

*ਕਰਤਾ ਤੂੰ ਮੇਰਾ ਜਜਮਾਨੁ॥*
*ਇਕ ਦਖਿਣਾ ਹਉ ਤੈ ਪਹਿ ਮਾਗਉ ਦੇਹਿ ਆਪਣਾ ਨਾਮੁ॥*

(ਅੰਗ ੧੩੨੯)

ਮੇਰੀਆਂ ਅੱਖਾਂ ਨੂੰ ਆਪਣੇ ਦੀਦਾਰ ਦੀ ਦਾਤ ਦੇ। ਮੇਰੇ ਸੀਨੇ ਨੂੰ ਆਪਣੇ ਖ਼ਜ਼ਾਨੇ ਵਿਚੋਂ ਕੋਈ ਦਾਤ ਬਖ਼ਸ਼। ਗੁਰੂ ਮੇਹਰ ਕਰੇ, ਅਸੀਂ ਇਸ ਸ਼ਬਦ ਨੂੰ ਕਮਾ ਸਕੀਏ। ਸਤਿਗੁਰ ਸਾਨੂੰ ਅੰਦਰ ਦਾ ਪ੍ਰੇਮ ਬਖ਼ਸ਼ਣ। ਸਤਿਗੁਰ ਰਹਿਮਤ ਕਰਨ। ਭੁੱਲਾਂ ਚੁੱਕਾਂ ਦੀ ਖਿਮਾ ਬਖ਼ਸ਼ਣਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਿਹ॥

★★★



# ਸੇ ਪੂਰੇ ਪਰਧਾਨ

ਪਰਮ ਸਨਮਾਨ ਯੋਗ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ ! ਗੁਰੂ ਅਰਜਨ ਦੇਵ ਜੀ ਨੇ ਇਸ ਅੰਮ੍ਰਿਤ ਬਚਨ ਦੀ ਪ੍ਰਾਰੰਭਤਾ ਵਿਚ ਇਹ ਤੁੱਕ ਕਹੀ ਹੈ-

*ਜਿਨਾ ਸਤਿਗੁਰ ਸਿਉ ਚਿਤੁ ਲਾਇਆ ਸੇ ਪੂਰੇ ਪਰਧਾਨ॥*
*ਜਿਨ ਕਉ ਆਪਿ ਦਇਆਲੁ ਹੋਇ ਤਿਨ ਉਪਜੈ ਮਨਿ ਗਿਆਨੁ॥*
*ਜਿਨ ਕਉ ਮਸਤਕਿ ਲਿਖਿਆ ਤਿਨ ਪਾਇਆ ਹਰਿ ਨਾਮੁ॥ ੧॥*

(ਅੰਗ ੪੫)

ਜਿਨ੍ਹਾਂ ਭਾਗਾਂ ਵਾਲਿਆਂ ਨੇ ਆਪਣੇ ਚਿੱਤ ਨੂੰ ਸਤਿਗੁਰੂ ਜੀ ਦੇ ਚਰਨਾਂ ਵਿਚ ਲਾ ਦਿੱਤਾ, ਗੁਰੂ ਦੇ ਸ਼ਬਦ ਵਿਚ ਲਾ ਦਿੱਤਾ, ਉਹ ਪੂਰੇ ਵੀ ਹਨ ਤੇ ਪ੍ਰਧਾਨ ਵੀ ਹਨ। ਇਹਨਾਂ ਦੋ ਸ਼ਬਦਾਂ ਦੀ ਅਸੀਂ ਵਿਆਖਿਆ ਕਰਾਂਗੇ - ਇਕ ਪੂਰੇ ਤੇ ਦੂਜਾ ਪ੍ਰਧਾਨ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਹਜ਼ੂਰ ਨੇ ਸਭ ਤੋਂ ਪਹਿਲਾਂ ਪੂਰਾ ਸ਼ਬਦ ਵਰਤਿਆ ਹੈ ਪ੍ਰਮਾਤਮਾ ਲਈ। ਦੂਜਾ ਸ਼ਬਦ ਵਰਤਿਆ ਪੂਰਾ ਗੁਰੂ ਲਈ ਤੇ ਤੀਜਾ ਸ਼ਬਦ ਵਰਤਿਆ ਉਹਨਾਂ ਕਮਾਈ ਵਾਲਿਆਂ ਲਈ ਜਿਹੜੇ ਪੂਰੇ ਗੁਰੂ ਦੇ ਚਰਨਾਂ ਵਿਚ ਜੁੜ ਕੇ ਉਸ ਪੂਰੇ ਪ੍ਰਮਾਤਮਾ ਨੂੰ ਪ੍ਰਾਪਤ ਕਰ ਗਏ ਤੇ ਆਪਣੇ ਸਰੀਰ ਦੇ ਅੰਤ ਹੋਣ ਤੋਂ ਪਹਿਲਾਂ ਉਹ ਅਸਲ ਵਿਚ ਇਸ ਸੰਸਾਰ ਵਿਚ ਰਹਿੰਦਿਆਂ ਪੂਰਨ ਹੋ ਗਏ।

ਕੋਈ ਵੀ ਅਧੂਰੀ ਚੀਜ਼ ਮਨੁੱਖ ਨੂੰ ਚੰਗੀ ਨਹੀਂ ਲੱਗਦੀ । ਅਸੀਂ ਕਿਸੇ ਵੀ ਮਨੁੱਖ ਦਾ ਲਿਖਿਆ ਹੋਇਆ ਕੋਈ ਲੇਖ ਪੜ੍ਹੀਏ ਤੇ ਉਸ ਲੇਖ ਨੂੰ ਪੜ੍ਹਦਿਆਂ ਜਿਹੜੀ ਗੱਲ ਉਸ ਲਿਖਾਰੀ ਨੇ ਸ਼ੁਰੂ ਕੀਤੀ ਹੈ ਤੇ ਉਸ ਵਿਸ਼ੇ ਨੂੰ ਅਜੇ ਪ੍ਰਾਰੰਭ ਹੀ ਕੀਤਾ ਹੈ। ਦੋ-ਚਾਰ ਪਹਿਰੇ ਹੀ ਅਜੇ ਲਿਖੇ ਹਨ। ਅਜੇ ਗੱਲ ਮੁਕੰਮਲ ਨਹੀਂ ਹੋਈ ਤੇ ਲਿਖਾਰੀ ਅੱਗੋਂ ਲਿਖਣਾ ਛੱਡ ਦੇਵੇ ਅਤੇ ਉਹ ਸੰਸਾਰ ਤੋਂ ਕੂਚ ਕਰ ਜਾਏ ਤਾਂ ਅਸੀਂ ਕਈ ਵਾਰੀ ਉਸ ਲਿਖਤ ਨੂੰ ਪੜ੍ਹਦੇ ਹਾਂ। ਜਿੰਨਾ ਕੁ ਲਿਖਿਆ ਹੈ, ਉਸਦਾ ਆਨੰਦ ਤਾਂ ਮਾਣਦੇ ਹਾਂ, ਪਰ ਨਾਲ ਇਕ ਸ਼ੰਕਾ ਪੈਦਾ ਹੁੰਦੀ ਹੈ ਕਿ ਕਾਸ਼ ! ਜੇ ਕਿਤੇ ਰੱਬ ਇਸਨੂੰ ਜ਼ਿੰਦਗੀ ਦਿੰਦਾ ਤਾਂ ਆਪਣੇ ਇਸ ਲੇਖ ਨੂੰ ਇਹ ਮੁਕੰਮਲ ਕਰ ਜਾਂਦਾ। ਕਿਉਂਕਿ ਲਿਖੇ ਹੋਏ ਅਧੂਰੇ ਲੇਖ ਸਤੁੰਸ਼ਟ ਨਹੀਂ ਕਰਦੇ। ਭਾਈ ਸਾਹਿਬ ਭਾਈ

ਵੀਰ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦਾ ਟੀਕਾ ਅਰਥ ਕਰਨੇ ਪ੍ਰਾਰੰਭ ਕੀਤੇ। ਉਹਨਾਂ ਦੇ ਕੁਝ ਹਿੱਸੇ ਹੀ ਸਾਨੂੰ ਮਿਲਦੇ ਹਨ, ਪਰ ਪ੍ਰਮਾਤਮਾ ਵੱਲੋਂ ਸੱਦਾ ਆਇਆ ਤੇ ਸੰਸਾਰ ਤੋਂ ਉਹ ਕੂਚ ਕਰ ਗਏ। ਉਹ ਅਰਥ ਜਦੋਂ ਅਸੀਂ ਪੜ੍ਹਦੇ ਹਾਂ ਤਾਂ ਸਾਡੇ ਮਨ ਦੇ ਅੰਦਰ ਇਹ ਬਾਰ-ਬਾਰ ਖ਼ਿਆਲ ਉੱਠਦਾ ਹੈ ਕਿ ਜੇ ਕਿਤੇ ਰੱਬ ਚਾਰ ਦਿਨ ਜ਼ਿੰਦਗੀ ਹੋਰ ਦਿੰਦਾ ਤਾਂ ਭਾਈ ਸਾਹਿਬ ਟੀਕਾ ਮੁਕੰਮਲ ਕਰ ਜਾਂਦੇ, ਇਹ ਅਧੂਰਾ ਰਹਿ ਗਿਆ। ਅਧੂਰਾ ਕਰਕੇ ਜਿੰਨ੍ਹਾ ਬਣਿਆ, ਉੱਨਾ ਰੱਸ ਦਿੰਦਾ ਹੈ ਤੇ ਜਿਹੜਾ ਮੁਕੰਮਲ ਨਹੀਂ ਹੋਇਆ, ਉਹ ਸਾਡੇ ਅੰਦਰ ਨੂੰ ਖੇਦ ਵੀ ਦਿੰਦਾ ਹੈ।

ਦੂਜੀ ਬੇਨਤੀ ਕਿ ਕੋਈ ਇਨਸਾਨ ਆਪਣੇ ਘਰ ਨੂੰ ਸ਼ੁਰੂ ਕਰਦਾ ਹੈ, ਮਕਾਨ ਬਣਾਉਣ ਲੱਗਾ ਹੈ। ਕੋਈ ਇਮਾਰਤ ਬਣਾਉਂਦਾ ਪਿਆ ਹੈ ਤੇ ਉਹ ਇਹ ਕਹਿ ਦੇਵੇ ਕਿ ਮੈਂ ਜਿਹੜੀ ਇਮਾਰਤ ਬਣਾਉਣ ਲੱਗਾ ਹਾਂ, ਇਸ ਬਿਲਡਿੰਗ ਨੂੰ ਬਣਾਉਂਦਿਆਂ ਇੰਨੇ ਸਾਲ ਲੱਗਣਗੇ। ਲੋਕ ਇਸ ਬਿਲਡਿੰਗ ਨੂੰ ਦੇਖਣਗੇ, ਪਰ ਪਿਆਰਿਉ ! ਜੇ ਉਹ ਇਮਾਰਤ ਅਜੇ ਖੜੀ ਹੋਵੇ, ਉਸ ਦੀਆਂ ਦੀਵਾਰਾਂ ਹੀ ਖੜੀਆਂ ਹੋਣ ਤੇ ਬਣਾਉਣ ਵਾਲਾ ਸੰਸਾਰ ਤੋਂ ਕੂਚ ਕਰ ਜਾਏ, ਉਸ ਦੇ ਬਣਾਉਣ ਵਿਚ ਵਿਘਨ ਪੈ ਜਾਏ ਤਾਂ ਉਸ ਇਮਾਰਤ ਨੂੰ ਲੋਕ ਦੇਖਣ ਜ਼ਰੂਰ ਜਾਣਗੇ, ਪਰ ਮਨ ਵਿਚ ਫਿਰ ਇਹ ਤੌਖਲਾ ਖੱਟਕੇਗਾ ਕਿ ਜੇ ਕਿਤੇ ਇਹ ਇਮਾਰਤ ਮੁਕੰਮਲ ਹੋਈ ਹੁੰਦੀ। ਅਧੂਰੀ ਹੋਣ ਕਰਕੇ ਸਾਨੂੰ ਇਹ ਚੰਗੀ ਨਹੀਂ ਲੱਗਦੀ।

ਪਿਆਰਿਉ ! ਸੰਸਾਰ ਦੀ ਕੋਈ ਵੀ ਚੀਜ਼ ਲੈ ਲਉ, ਅਧੂਰੀ ਚੀਜ਼ ਕੋਈ ਭਾਉਂਦੀ ਨਹੀਂ। ਜੇ ਚੀਜ਼ਾਂ ਅਧੂਰੀਆਂ ਹੋਣ ਤਾਂ ਬੰਦੇ ਦਾ ਅੰਦਰ ਸੰਤੁਸ਼ਟ ਨਹੀਂ। ਉਸ ਬੰਦੇ ਵੱਲ ਝਾਤੀ ਮਾਰ ਕੇ ਦੇਖੋ ਕਿ ਜੋ ਜ਼ਿੰਦਗੀ ਲੈ ਕੇ ਪ੍ਰਮਾਤਮਾ ਦੀ ਯਾਦ ਵਿਚ ਨਹੀਂ ਜੁੜਿਆ। ਇਸਦੇ ਅਧੂਰੇ ਹੋਣ ਦੀ ਗੱਲ ਤਾਂ ਬੜੀ ਦੂਰ ਦੀ ਹੈ, ਇਸਨੇ ਤਾਂ ਅਜੇ ਨੀਂਹ ਵੀ ਨਹੀਂ ਰੱਖੀ। ਜਿਸ ਨੇ ਨੀਂਹ ਵੀ ਨਹੀਂ ਰੱਖੀ, ਉਹ ਬੰਦੇ ਨੂੰ ਭਾਏਗਾ ਕਿਵੇਂ? ਮੁਕੰਮਲ ਤਾਂ ਬਹੁਤ ਚੰਗੀ ਗੱਲ ਹੈ, ਅਧੂਰਾ-ਪਨ ਵੀ ਕੁਝ ਪ੍ਰਾਪਤੀ ਹੈ ਤੇ ਜਿਹੜਾ ਤੁਰਿਆ ਹੀ ਨਹੀਂ, ਉਸਨੂੰ ਆਪਾਂ ਕੀ ਕਹਾਂਗੇ।

ਅੱਜ ਪੂਰੇ ਪ੍ਰਧਾਨ ਦੀ ਗੱਲ ਹੈ। ਇਨਸਾਨੀ ਜਾਮਾ ਮਿਲਿਆ ਹੈ। ਸੱਚ ਪੁੱਛੋ ਤਾਂ ਇਹ ਬੰਦੇ ਨੂੰ ਪੂਰੇ ਹੋਣ ਲਈ ਮਿਲਿਆ ਹੈ। ਇਹੀ ਕਾਰਨ ਕਿ ਜਦੋਂ ਕਿਸੇ ਆਦਮੀ ਦੀ ਮੌਤ ਹੁੰਦੀ ਹੈ ਤਾਂ ਅਕਸਰ ਪਿੰਡਾਂ ਵਿਚ ਬਜ਼ੁਰਗ ਇਹ ਸ਼ਬਦ ਵਰਤਦੇ ਹਨ ਕਿ ਫਲਾਨਾ ਇਨਸਾਨ ਅੱਜ ਪੂਰਾ ਹੋ ਗਿਆ। ਉਹਨਾਂ ਦੀ ਸ਼ਬਦਾਵਲੀ ਵਿਚ ਪੂਰੇ ਦਾ ਅਰਥ ਇਸਦੀ ਮੌਤ ਹੋ ਗਈ। ਪਿਆਰਿਉ ! ਸਰੀਰਕ ਤੌਰ 'ਤੇ ਸੁਆਸ ਪੂਰੇ ਹੁੰਦੇ ਹਨ ਪਰ ਇਸ ਗੱਲ ਨੂੰ ਕਦੀ ਭੁੱਲੀਏ ਨਾ ਕਿ ਮੌਤ ਕਰਕੇ ਪੂਰੇ ਹੋਏ ਕਦੀ ਅੰਦਰੋਂ ਪੂਰੇ ਨਹੀਂ ਹੁੰਦੇ। ਪੂਰੇ ਦਾ ਅਰਥ ਇਹ ਹੈ ਕਿ ਜਿਹੜਾ ਮੌਤ ਦੇ ਪੂਰੇ ਹੋਣ ਤੋਂ ਪਹਿਲਾਂ ਪਹਿਲਾਂ ਆਪਣੇ ਅੰਦਰ ਨੂੰ ਵੀ ਪੂਰੇ ਪ੍ਰਮਾਤਮਾ ਦੇ ਚਰਨਾਂ ਨਾਲ ਜੋੜ ਕੇ ਅੰਦਰੋਂ ਪੂਰਾ ਹੋ ਜਾਏ।

ਇਕ ਉਦਾਹਰਨ ਮੈਂ ਆਪ ਜੀ ਨੂੰ ਦੇਣੀ ਚਾਹਾਂਗਾ। ਜਦੋਂ ਨਵਜਾਤ ਬੱਚਾ ਜਨਮ



ਲੈਂਦਾ ਹੈ ਤਾਂ ਉਸਦੇ ਹੱਥ ਦੇਖਿਆ ਕਰੋ। ਜਦੋਂ ਕੋਈ ਆਦਮੀ ਸੰਸਾਰ ਵਿਚੋਂ ਚਲਾਣਾ ਕਰਦਾ ਹੈ ਤਾਂ ਉਦੋਂ ਵੀ ਉਸਦੇ ਹੱਥ ਦੇਖਿਆ ਕਰੋ। ਕਈ ਵਾਰੀ ਜਦੋਂ ਮੈਂ ਦੇਖਦਾ ਹਾਂ ਤਾਂ ਮੇਰੇ ਮਨ ਵਿਚ ਇਕ ਖ਼ਿਆਲ ਆਉਂਦਾ ਹੈ ਕਿ ਜਦੋਂ ਬੱਚਾ ਜਨਮ ਲੈਂਦਾ ਹੈ ਤਾਂ ਦੋਨੋਂ ਹੱਥਾਂ ਦੀਆਂ ਉਂਗਲੀਆਂ ਬੰਦ ਹੁੰਦੀਆਂ ਹਨ। ਜਦੋਂ ਕੋਈ ਬੰਦਾ ਸੰਸਾਰ ਤੋਂ ਕੂਚ ਕਰਦਾ ਹੈ ਤਾਂ ਉਸਦੇ ਹੱਥ ਹਮੇਸ਼ਾ ਖੁੱਲ੍ਹੇ ਹੋਣਗੇ। ਜੇ ਕਿਤੇ ਇਨਸਾਨ ਇਕ ਜੰਮੇ ਹੋਏ ਬੱਚੇ ਦੇ ਹੱਥਾਂ ਵਿਚੋਂ ਤੇ ਜਾ ਚੁੱਕੇ ਬੰਦੇ ਦੇ ਹੱਥਾਂ ਵਿਚੋਂ ਕੁਝ ਸਿੱਖਣਾ ਚਾਹੇ ਤਾਂ ਹਕੀਕਤ ਇਹ ਹੈ ਕਿ ਬੰਦੇ ਦੇ ਸਰੀਰ ਦੇ ਹੱਥ ਵੀ ਸਾਨੂੰ ਕੁਝ ਦੱਸਦੇ ਪਏ ਹਨ ਕਿ ਧਰਤੀ 'ਤੇ ਜੀਉਣ ਵਾਲਿਉ ! ਦੇਖੋ ਜਿਸ ਵੇਲੇ ਬੱਚੇ ਦਾ ਜਨਮ ਹੋਇਆ, ਇਸ ਦੀਆਂ ਦੋਨੋਂ ਮੁੱਠੀਆਂ ਬੰਦ ਸਨ, ਪਰ ਜਦੋਂ ਇਹੀ ਸਰੀਰ ਸੰਸਾਰ ਤੋਂ ਕੂਚ ਹੋਇਆ ਤਾਂ ਇਸਦੇ ਦੋਨੋਂ ਹੱਥ ਖੁੱਲ੍ਹੇ ਹਨ। ਇਸਦਾ ਮਤਲਬ ਕਿ ਜਿਸ ਦਿਨ ਮਨੁੱਖ ਦੁਨੀਆਂ 'ਤੇ ਆਇਆ, ਉਸ ਦਿਨ ਇਸ ਬੱਚੇ ਦੀ ਮੁੱਠੀ ਵਿਚ ਬਹੁਤ ਕੁਝ ਸੀ। ਇਸ ਦੇ ਕੋਲ ਸੁਆਸ ਸਨ, ਇਸਦੇ ਕੋਲ ਜ਼ਿੰਦਗੀ ਦੇ ਦਿਨ ਸਨ, ਇਸਦੇ ਕੋਲ ਸਿੱਖਣ ਲਈ ਸਮਾਂ ਸੀ, ਇਸਦੇ ਕੋਲ ਉਮਰ ਦੇ ਕੁਝ ਪੜਾਅ ਸਨ। ਜਿਸ ਦਿਨ ਇਨਸਾਨ ਦਾ ਜਨਮ ਹੋਇਆ, ਉਸ ਦਿਨ ਆਪਣੀ ਮੁੱਠੀ ਵਿਚ ਬਹੁਤ ਕੁਝ ਲੈ ਕੇ ਆਇਆ ਤੇ ਜਦੋਂ ਦੁਨੀਆਂ ਤੋਂ ਤੁਰਨ ਲੱਗਾ ਤਾਂ ਦੋਨੋਂ ਹੱਥ ਖ਼ਾਲੀ ਹਨ ਤੇ ਦੇਖਣ ਵਾਲੇ ਲੋਕਾਂ ਨੂੰ ਦੱਸਦਾ ਪਿਆ ਹੈ ਕਿ ਸੰਸਾਰ ਦੇ ਲੋਕੋ ! ਆਇਆ ਬਹੁਤ ਕੁਝ ਲੈ ਕੇ ਸੀ ਪਰ ਤੁਰਨ ਲੱਗਿਆਂ ਦੋਨੋਂ ਹੱਥ ਖ਼ਾਲੀ ਹੋ ਗਏ। ਨਾ ਸੁਆਸ ਮੇਰੇ ਕੋਲ ਹਨ, ਨਾ ਜ਼ਿੰਦਗੀ ਦਾ ਸਮਾਂ ਮੇਰੇ ਕੋਲ ਹੈ, ਨਾ ਬੀਤੇ ਹੋਏ ਦਿਨ ਮੇਰੇ ਕੋਲ ਹਨ ਜਿਹੜਾ ਮੈਂ ਬਚਪਨ ਵਿਚ ਲੈ ਕੇ ਆਇਆ ਸੀ।

ਜਿਹੜੇ ਰੱਬ ਦੀ ਬੰਦਗੀ ਕਰਨ ਵਾਲੇ ਹਨ, ਉਹਨਾਂ ਨੇ ਗੁਰੂ ਦੀ ਕ੍ਰਿਪਾ ਨਾਲ ਆਪਣੇ ਆਪ ਨੂੰ ਮੁਕੰਮਲ ਕਰਨ ਦਾ ਯਤਨ ਕੀਤਾ। ਪ੍ਰਧਾਨ ਦੇ ਅਰਥ ਹਨ ਮੁੱਖੀ। ਗੁਰੂ ਗ੍ਰੰਥ ਸਾਹਿਬ ਵਿਚ ਸੱਚੇ ਪਾਤਿਸ਼ਾਹ ਜੀ ਨੇ ਪਹਿਲੀ ਵਾਰੀ ਸ਼ਬਦ ਜਿਹੜਾ ਪ੍ਰਧਾਨ ਹੈ ਉਹ ਜਪੁ ਜੀ ਸਾਹਿਬ ਵਿਚ ਵਰਤਿਆ ਹੈ। ਉਥੇ ਪ੍ਰਧਾਨ ਤੋਂ ਪਹਿਲਾਂ ਇਕ ਸ਼ਬਦ ਲਾਇਆ ਪੰਚ। ਜਿਹੜਾ ਪੰਚ ਸ਼ਬਦ ਹੈ ਉਹ ਗਿਣਤੀ ਵਾਲਾ ਪੰਜ ਨਹੀਂ, ਉਸਦੇ ਅਰਥ ਹਨ ਗੁਰਮੁਖ।

*ਪੰਚ ਪਰਵਾਣ ਪੰਚ ਪਰਧਾਨੁ ॥*
*ਪੰਚ ਪਾਵਹਿ ਦਰਗਹਿ ਮਾਨੁ ॥*

(ਜਪੁ ਜੀ ਸਾਹਿਬ)

ਪੰਚ ਪਰਧਾਨ, ਇਹਨਾਂ ਵਿਚ ਜਿਹੜੇ ਪੰਜ ਗੁਣ ਆਏ। ਪਹਿਲਾ ਗੁਣ ਸੀ ਕਿ ਉਹਨਾਂ ਨੇ ਸੁਣਿਆ। ਦੂਜਾ ਗੁਣ ਸੀ ਕਿ ਉਹਨਾਂ ਨੇ ਮੰਨਿਆ। ਤੀਜਾ ਉਹਨਾਂ ਕੋਲ ਲੱਛਣ ਸੀ ਕਿ ਮੰਨਣ ਤੋਂ ਬਾਅਦ ਉਹ ਗਾਉਣ ਲੱਗੇ। ਗਾਉਣ ਤੋਂ ਬਾਅਦ ਉਹ ਹੁਕਮ ਰਜਾਈ ਚਲੇ ਤੇ ਪੰਜਵਾਂ ਗੁਣ ਉਹਨਾਂ ਦੇ ਮਨ ਅੰਦਰ ਆ ਗਿਆ ਕਿ ਮਨ ਰਖੀਐ ਭਾਉ। ਉਹਨਾਂ ਨੇ ਆਪਣੇ ਅੰਦਰ ਉਸ ਪ੍ਰੇਮ ਭਾਵਨਾ ਨੂੰ ਟਿਕਾਅ ਲਿਆ। ਇਥੇ ਪ੍ਰਧਾਨ ਦੇ ਅਰਥ ਨਾ ਵੋਟਾਂ ਨਾਲ, ਨਾ

ਤਾਕਤ ਨਾਲ, ਨਾ ਬੰਦਿਆਂ ਦੀ ਜ਼ਿੰਦਾਬਾਦ ਤੇ ਨਾ ਮੁਰਦਾਬਾਦ ਨਾਲ ਹੈ। ਹਜ਼ੂਰ ਨੇ ਸ਼ਬਦ ਵਰਤੇ। ਪਹਿਲੀ ਗੱਲ ਜਿਨ੍ਹਾਂ ਨੇ ਸੁਣਿਆ। ਆਪ ਜੀ ਕਹੋਗੇ ਕਿ ਹੁਕਮ ਰਜਾਈ ਮੈਂ ਬਾਅਦ ਵਿਚ ਕਹਿ ਰਿਹਾ ਹਾਂ। ਕਿਉਂਕਿ ਹੁਕਮ ਰਜਾਈ ਚਲਣਾ ਜ਼ਰੂਰ ਕਿਹਾ ਹੈ ਪਰ ਹੁਕਮ ਰਜ਼ਾ ਵਿਚ ਚੱਲ ਉਹ ਸਕਦਾ ਹੈ ਜਿਸਨੇ ਪਹਿਲਾਂ ਪ੍ਰਮਾਤਮਾ ਨੂੰ ਸੁਣਿਆ, ਗਾਇਆ ਤੇ ਉਸਨੂੰ ਮੰਨਿਆ ਤਾਂ ਹੀ ਉਹ ਹੁਕਮ ਵਿਚ ਚੱਲੇਗਾ। ਜਿਸਨੇ ਸੁਣਿਆ ਨਹੀਂ ਪਿਆਰਿਓ ! ਉਹ ਹੁਕਮ ਵਿਚ ਕਿਵੇਂ ਚੱਲ ਸਕਦਾ ਹੈ।

ਪੰਚ ਪਰਧਾਨ ਕਿਵੇਂ ਹੋ ਗਏ ? ਪਹਿਲੀ ਗੱਲ ਉਹਨਾਂ ਗੁਰਮੁਖਾਂ ਨੇ ਸੁਣਿਆ। ਪਿਆਰਿਓ ! ਇਹ ਕੰਨ ਕਈ ਸਾਲਾਂ ਤੋਂ ਸੁਣਦੇ ਪਏ ਹਨ ਤੇ ਸੁਣਨ ਦੇ ਇੰਨੇ-ਕੁ ਆਦੀ ਹੋ ਗਏ ਹਨ ਕਿ ਇਨ੍ਹਾਂ ਦਾ ਕੰਮ ਹੀ ਹੈ ਸੁਣਨਾ। ਹਜ਼ੂਰ ਕਹਿਣ ਲੱਗੇ ਕਿ ਕਿਹੜੀ ਚੀਜ਼ ਸੁਣੀਏ ਜਿੱਥੇ ਪੂਰੇ ਪ੍ਰਧਾਨ ਹੋਣ ਦੀ ਅਵਸਥਾ ਵਿਚ ਆ ਜਾਈਏ? ਦਾਤਾ ਜੀ ਦਾ ਬਚਨ ਹੈ-

*ਨਾਨਕ ਭਗਤਾ ਸਦਾ ਵਿਗਾਸੁ॥*
*ਸੁਣਿਐ ਦੂਖ ਪਾਪ ਕਾ ਨਾਸੁ॥*

ਪਰ ਇਹ ਨਹੀਂ ਦੱਸਿਆ ਗਿਆ ਕਿ ਕੀ ਸੁਣਿਐ। ਅਸੀਂ ਕਹਾਂਗੇ ਬਾਣੀ ਸੁਣੀਏ। ਚਾਹੀਦਾ ਹੈ, ਚੰਗੀ ਗੱਲ ਹੈ ਕਿਉਂਕਿ ਸੁਣਨਾ ਬਹੁਤ ਵੱਡਾ ਗੁਣ ਹੈ। ਬਾਬਾ ਜੀ ਨੇ ਚਾਰ ਪਉੜੀਆਂ ਸੁਣਨ ਦੀਆਂ ਕਹੀਆਂ। ਹਾਲਾਂਕਿ ਗੁਰੂ ਗ੍ਰੰਥ ਸਾਹਿਬ ਵਿਚ ਪਤਾ ਨਹੀਂ ਕਿੰਨੇ-ਕੁ ਸ਼ਬਦ ਸੁਣਨ ਨਾਲ ਸਬੰਧਿਤ ਹਨ, ਪਰ ਅਸੀਂ ਉਹਨਾਂ ਚਾਰਾਂ ਵਿਚ ਪੜ੍ਹਦੇ ਹਾਂ ਕਿ -

*ਸੁਣਿਐ ਸਿਧ ਪੀਰ ਸੁਰਿ ਨਾਥ॥*
*ਸੁਣਿਐ ਧਰਤਿ ਧਵਲ ਆਕਾਸ॥*
*ਸੁਣਿਐ ਦੀਪ ਲੋਅ ਪਾਤਾਲ॥*
*ਸੁਣਿਐ ਪੋਹਿ ਨ ਸਕੈ ਕਾਲੁ॥*
*ਨਾਨਕ ਭਗਤਾ ਸਦਾ ਵਿਗਾਸੁ॥*
*ਸੁਣਿਐ ਦੂਖ ਪਾਪ ਕਾ ਨਾਸੁ॥*

(ਜਪੁ ਜੀ ਸਾਹਿਬ)

ਸੁਣਨ ਦਾ ਅਰਥ ਕੇਵਲ ਬਾਹਰ ਦੇ ਕੰਨਾਂ ਤੱਕ ਸੀਮਤ ਨਹੀਂ। ਇਹ ਉਹ ਸ੍ਰੋਤ ਹੈ ਜਿਹੜੀ ਇਹਨਾਂ ਕੰਨਾਂ ਤੋਂ ਬਿਨਾਂ ਸੁਣੀ ਜਾਂਦੀ ਹੈ। ਬਾਬਾ ਜੀ ਨੇ ਕਿਹਾ ਕਿ-

*ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ॥*

(ਅੰਗ ੧੩੯)

ਹੁਣ ਹਾਲਾਂਕਿ ਸੁਣਨ ਦਾ ਸੰਬੰਧ ਕੰਨਾਂ ਨਾਲ ਹੈ, ਗੁਰੂ ਅਮਰਦਾਸ ਪਿਤਾ ਜੀ ਨੇ ਤਾਂ ਕਹਿ ਦਿੱਤਾ-



*ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ॥*

(ਅਨੰਦੁ ਸਾਹਿਬ)

ਸਾਚੈ ਸੁਨਣੈ ਦਾ ਇਹ ਅਰਥ ਨਹੀਂ ਕਿ ਮੈਂ ਜੋ ਕਹਿੰਦਾ ਪਿਆ ਹਾਂ, ਸੱਚ ਕਹਿੰਦਾ ਹਾਂ। ਸਾਚੈ ਸੁਨਣੈ ਦਾ ਅਰਥ ਹੈ ਕਿ ਆਪਣੇ ਅੰਤਰ ਆਤਮੇ ਬਾਹਰ ਦੀ ਹਰ ਆਵਾਜ਼ ਨੂੰ ਬੰਦ ਕਰਕੇ ਕੇਵਲ ਵਾਹਿਗੁਰੂ ਨੂੰ ਸੁਣ। ਜਦੋਂ ਅੰਦਰ ਦੀ ਧੁਨੀ ਨੂੰ ਸੁਣੇਗਾ ਤਾਂ ਸੱਚ ਜਾਣੀ, ਪ੍ਰਧਾਨ ਬਣਨ ਲਈ ਤੇਰਾ ਪਹਿਲਾ ਪਾਠ ਹੋਵੇਗਾ ਜੇਕਰ ਪੂਰੇ ਪ੍ਰਧਾਨ ਬਣਨਾ ਹੈ।

ਗੁਰੂ ਸਾਹਿਬ ਦਾ ਬਚਨ ਕਈ ਵਾਰੀ ਮੈਂ ਆਪ ਜੀ ਨਾਲ ਸਾਂਝਾ ਕੀਤਾ ਹੈ। ਮਾਘ ਮਹੀਨਾ ਅਸੀਂ ਪੜ੍ਹਦੇ ਹਾਂ। ਗੁਰੂ ਜੀ ਕਹਿੰਦੇ ਹਨ-

*ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥*

(ਅੰਗ ੧੩੫)

ਸੁਣਨਾ ਬੜੀ ਵੱਡੀ ਪ੍ਰਮਾਤਮਾ ਦੀ ਦਇਆ ਹੈ। ਸੱਚ ਜਾਣੋ, ਸੁਣਨ ਵਾਲੇ ਬਹੁਤ ਹਨ। ਅਸੀਂ ਜਿੰਨੇ ਸੁਣਾਉਣ ਵਾਲੇ ਹਾਂ, ਸ਼ਾਇਦ ਸਾਡੇ ਕੋਲ ਇੰਨਾ ਸੁਣਨ ਦਾ ਹਾਜ਼ਮਾ ਨਹੀਂ। ਅਸੀਂ ਸਿਰਫ਼ ਸੁਣਾ ਸਕਦੇ ਹਾਂ। ਜਿੰਨਾ ਕੋਈ ਆਪਣੇ ਗਹਿਰੇ ਤੱਲ ਤੋਂ ਸੁਣੇਗਾ, ਜਿੰਨਾ ਕੋਈ ਆਪਣੇ ਅੰਤਰ ਆਤਮੇ ਤੋਂ ਸੁਣੇਗਾ ਪਿਆਰਿਓ ! ਸੱਚ ਜਾਣਿਓ, ਉੱਨਾ ਅੰਦਰ ਦਾ ਸੁੱਖ ਮਾਣੇਗਾ। ਪਰ ਜਦੋਂ ਅੰਦਰ ਸੁਣਨ ਲੱਗੀਦਾ ਹੈ ਤਾਂ ਬੜੀਆਂ ਚੀਕਾਂ ਵੱਜਦੀਆਂ ਹਨ। ਗੁਰੂ ਸਾਹਿਬ ਦਾ ਇਕ ਸਲੋਕ ਆਉਂਦਾ ਹੈ-

*ਬਾਰਿ ਵਿਡਾਨੜੈ ਹੁੰਮਸ ਧੁੰਮਸ ਕੂਕਾ ਪਈਆ ਰਾਹੀ॥*

(ਅੰਗ ੫੨੦)

ਕਹਿੰਦੇ ਹਨ ਕਿ ਜਦੋਂ ਮੈਂ ਤੁਰਨ ਲੱਗਾ ਅੰਦਰ ਦੀ ਯਾਤਰਾ 'ਤੇ ਤਾਂ ਪਹਿਲੀ ਗੱਲ ਇਹ ਕਿ ਬਿਗਾਨੇ ਘਰ ਸਨ, ਬਿਗਾਨੇ ਸ਼ਹਿਰ ਸਨ, ਆਪਣਾ ਤਾਂ ਕੋਈ ਹੈ ਨਹੀਂ ਸੀ। ਕਹਿੰਦੇ ਹਨ ਕਿ ਇਕੋ ਦੱਮ ਮੇਰੇ ਕੰਨਾਂ ਵਿਚ ਅਵਾਜ਼ਾਂ ਪਈਆਂ। ਹੁਣ ਉਹ ਕੂਕਾਂ ਕਾਹਦੀਆਂ ਸਨ? ਸ਼ਾਇਦ ਇਸੇ ਅਵਾਜ਼ਾਂ ਨੂੰ ਬਾਬਾ ਫ਼ਰੀਦ ਜੀ ਨੇ ਜਦੋਂ ਸੁਣਿਆ ਤਾਂ ਉਹਨਾਂ ਨੇ ਇਥੋਂ ਤੱਕ ਕਹਿ ਦਿੱਤਾ ਕਿ ਇਹ ਤਨ ਦਾ ਕੰਮ ਤਾਂ ਭੌਂਕਣਾ ਹੀ ਹੈ। ਕਹਿਣ ਲੱਗੇ ਕਿ ਮੈਂ ਰੱਬ ਨੂੰ ਸੁਣਨ ਤੋਂ ਪਹਿਲਾਂ-ਪਹਿਲਾਂ ਕੰਨ ਵਿਚ ਬੁੱਜੇ ਦੇ ਦਿੱਤੇ ਹਨ, ਕਿਉਂਕਿ ਜਿੰਨਾ ਮਰਜ਼ੀ ਤਨ ਭੌਂਕੀ ਜਾਏ, ਮੈਂ ਇਸਨੂੰ ਨਹੀਂ ਸੁਣਨਾ, ਮੈਂ ਇਸਦੇ ਅੰਦਰ ਰੱਬ ਨੂੰ ਸੁਣਨਾ ਹੈ। ਕੌਣ ਹੈ ਪੂਰਾ ਪ੍ਰਧਾਨ? ਅਸੀਂ ਬਾਬਾ ਜੀ ਦਾ ਇਕ ਬਚਨ ਪੜ੍ਹਦੇ ਹਾਂ, ਉਹ ਬਚਨ ਆਉਂਦਾ ਹੈ ਕਿ-

*ਬਾਰਿ ਵਿਡਾਨੜੈ ਹੁੰਮਸ ਧੁੰਮਸ ਕੂਕਾ ਪਈਆ ਰਾਹੀ॥*

(ਅੰਗ ੫੨੦)

ਰਾਹ ਦੇ ਵਿਚ ਰੋਣ ਦੀ ਆਵਾਜ਼, ਕਲਪਣ ਦੀ ਆਵਾਜ਼ ਕਿਉਂ? ਉਹ ਕਿਹੜੀਆਂ

ਅਵਾਜ਼ਾਂ ਹਨ ਜਦੋਂ ਕੋਈ ਇਨਸਾਨ ਪ੍ਰਮਾਤਮਾ ਦੀ ਕ੍ਰਿਪਾ ਨਾਲ ਆਪਣੀ ਅੰਦਰ ਦੀ ਯਾਤਰਾ 'ਤੇ ਨਿਕਲਦਾ ਹੈ ਤਾਂ ਕੂਕਾਂ ਸੁਣਾਈ ਦਿੰਦੀਆਂ ਹਨ? ਜਿਹੜੇ ਕੀਤੇ ਹੋਏ ਪਾਪ ਹਨ, ਕੀਤੇ ਹੋਏ ਗੁਨਾਹ ਹਨ ਪਿਆਰਿਉ ! ਉੱਚੀ ਉੱਚੀ ਕੂਕਾਂ ਮਾਰਦੇ ਹਨ। ਇਹੀ ਕਾਰਨ ਹੈ ਕਿ ਅਸੀਂ ਆਪਣੇ ਅੰਦਰ ਨੂੰ ਟਿਕਾਅ ਕੇ ਉਨ੍ਹਾਂ ਨੂੰ ਨਹੀਂ ਸੁਣ ਸਕਦੇ, ਕਿਉਂਕਿ ਸਾਡੇ ਅੰਦਰ ਦੇ ਪਾਪਾਂ ਦੀਆਂ ਕੂਕਾਂ ਨਹੀਂ ਸਾਨੂੰ ਸੁਣਨ ਦਿੰਦੀਆਂ। ਗੁਰੂ ਜੀ ਨੇ ਕਿਹਾ ਕਿ ਤੂੰ ਸੁਣ, ਇਹ ਅਵਾਜ਼ਾਂ ਬੰਦ ਹੋਣਗੀਆਂ। ਬਾਬਾ ਫ਼ਰੀਦ ਸਾਹਿਬ ਨੇ ਇਸ ਕੂਕ ਦੇ ਸੰਬੰਧੀ ਕਿਹਾ-

*ਫਰੀਦਾ ਇਹੁ ਤਨ ਭਉਕਣਾ*

ਇਸਦਾ ਕੰਮ ਹੀ ਹੈ ਭੌਂਕੀ ਜਾਣਾ।

*ਫਰੀਦਾ ਇਹੁ ਤਨੁ ਕਉਕਣਾ ਨਿਤ ਨਿਤ ਦੁਖੀਐ ਕਉਣੁ॥*

ਕਹਿੰਦੇ ਹਨ ਕਿ ਹੁਣ ਮੈਂ ਇਸਨੂੰ ਸੁਣਨਾ ਛੱਡ ਦਿੱਤਾ ਹੈ।

*ਕੰਨੀ ਬੁਜੇ ਦੇ ਰਹਾਂ ਕਿਤੀ ਵਗੈ ਪਉਣੁ॥*

(ਅੰਗ ੧੩੮੨)

ਜਿੰਨੀ ਮਰਜ਼ੀ ਆਵਾਜ਼ ਆਈ ਜਾਏ, ਮੈਂ ਇਸਨੂੰ ਸੁਣਦਾ ਨਹੀਂ, ਮੈਂ ਪ੍ਰਮਾਤਮਾ ਨੂੰ ਸੁਣਨ ਲੱਗਾ ਹਾਂ। ਜਿਸਨੇ ਪ੍ਰਧਾਨ ਬਣਨਾ ਹੈ, ਉਸ ਨੂੰ ਪਹਿਲੀ ਬੇਨਤੀ ਹੈ ਕਿ ਸੁਣਨਾ ਸ਼ੁਰੂ ਕਰੇ। ਸੁਣਨ ਤੋਂ ਬਾਅਦ ਤੂੰ ਇਸਨੂੰ ਮੰਨ। ਜੋ ਤੂੰ ਸੁਣ ਰਿਹਾ ਹੈਂ ਇਸਨੂੰ ਭਰਮ ਨਾ ਸਮਝ, ਇਸਨੂੰ ਸਹੀ ਅਰਥਾਂ ਵਿਚ ਮੰਨਣਾ ਸ਼ੁਰੂ ਕਰ ਦੇ। ਫਿਰ ਜਦੋਂ ਤੂੰ ਮੰਨੇਂਗਾ ਤਾਂ ਚੇਤੇ ਰੱਖੀਂ, ਮੰਨਣ ਵਾਲੇ ਬੇਮੁਥਾਜ ਹੋ ਕੇ ਜਾਂਦੇ ਹਨ। ਅਸੀਂ ਬਚਨ ਪੜ੍ਹਦੇ ਹਾਂ-

*ਮੰਨੈ ਪਾਵਹਿ ਮੋਖੁ ਦੁਆਰੁ॥*
*ਮੰਨੈ ਪਰਵਾਰੈ ਸਾਧਾਰੁ॥*
*ਮੰਨੈ ਤਰੈ ਤਾਰੇ ਗੁਰ ਸਿਖ॥*
*ਮੰਨੈ ਨਾਨਕ ਭਵਹਿ ਨਾ ਭਿਖ॥*

( ਜਪੁ ਜੀ ਸਾਹਿਬ)

ਉਹ ਮੁਥਾਜ ਨਹੀਂ ਰਹਿੰਦਾ ਜਿਹੜਾ ਪਹਿਲਾਂ ਸੁਣੇ, ਫਿਰ ਮੰਨੇ ਤੇ ਮੰਨਣ ਤੋਂ ਬਾਅਦ ਫਿਰ ਉਹ ਗਾਉਣ ਲੱਗਦਾ ਹੈ। ਇਹੀ ਕਾਰਨ ਹੈ ਕਿ ਜਦੋਂ ਵੀ ਪ੍ਰਮਾਤਮਾ ਦੀ ਭਗਤੀ ਵਾਲਾ ਪੂਰਾ ਹੁੰਦਾ ਹੈ ਤਾਂ ਪੂਰੇ ਹੋਏ ਫਿਰ ਗਾਉਣਾ ਸ਼ੁਰੂ ਕਰ ਦਿੰਦਾ ਹੈ। ਕੋਈ ਸੋਚੇ ਕਿ ਉਹਨਾਂ ਨੇ ਕਿਸੇ ਸੰਗੀਤਕਾਰ ਕੋਲੋਂ ਸੰਗੀਤ ਨਹੀਂ ਸਿਖਿਆ, ਕਿਸੇ ਰਾਗ ਅਚਾਰੀਆ ਕੋਲ ਜਾ ਕੇ ਰਾਗ ਦੀ ਵਿੱਦਿਆ ਨਹੀਂ ਲਈ, ਪਰ ਉਹ ਗਾਉਣ ਲੱਗ ਪਏ। ਉਹਨਾਂ ਦੇ ਅੰਦਰ ਗੀਤ ਦਾ ਜਨਮ ਹੋਇਆ! ਅਸਲ ਵਿਚ ਫੁੱਲ ਜਿਵੇਂ ਸੁਗੰਧੀ ਨਾਲ ਭਰ ਜਾਂਦਾ ਹੈ ਤੇ ਜੇ ਅਸੀਂ ਕਹੀਏ ਕਿ ਇਸ ਫੁੱਲ ਦੇ ਉੱਤੇ ਕੱਪੜਾ ਬੰਨ੍ਹ ਕੇ ਅਸੀਂ ਯਤਨ ਕਰਨਾ ਹੈ ਕਿ ਇਹ ਖਿੜੇ ਨਾ, ਤਾਂ ਪਿਆਰਿਉ



! ਜਿੰਨੇ ਮਰਜ਼ੀ ਯਤਨ ਕਰ ਲਈਏ ਉਸਨੂੰ ਰੋਕਣ ਦੇ, ਜਿਸਦੇ ਵਿਚ ਸੁਗੰਧੀ ਭਰੀ ਗਈ, ਉਸਨੇ ਇਕ ਦਿਨ ਖਿੜਨਾ ਜ਼ਰੂਰ ਹੈ। ਉਸ ਫੁੱਲ ਦੀ ਸੁਗੰਧੀ ਨੂੰ ਕੋਈ ਨਹੀਂ ਰੋਕ ਸਕਦਾ।

ਜਦੋਂ ਕਿਸੇ ਨੇ ਮੰਨਿਆ ਤਾਂ ਉਸਦੇ ਅੰਦਰ ਇਕ ਗੀਤ ਦਾ ਜਨਮ ਹੋਇਆ। ਫਿਰ ਉਸਨੇ ਗਾਇਆ ਤੇ ਜਦੋਂ ਉਸ ਨੇ ਗਾਇਆ ਤਾਂ ਪਰੰਪਰਾਵਾਦੀ ਲੋਕਾਂ, ਪ੍ਰੋਹਤ ਲੋਕਾਂ ਨੇ ਰੌਲਾ ਪਾ ਦਿੱਤਾ ਕਿ ਜੋ ਕੁਝ ਇਹ ਕਹਿ ਰਿਹਾ ਹੈ, ਝੂਠ ਹੈ ਤੇ ਉਸ ਵੇਲੇ ਗਾਉਣ ਵਾਲਿਆਂ ਨੇ ਇਹ ਸ਼ਬਦ ਕਹੇ ਕਿ

*ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ॥*
*ਜਿਉ ਕਾਸੀ ਉਪਦੇਸੁ ਹੋਇ ਮਾਨਸ ਮਰਤੀ ਬਾਰ॥ ੩॥*
*ਕੋਈ ਗਾਵੈ ਕੋ ਸੁਣੈ ਹਰਿ ਨਾਮਾ ਚਿਤੁ ਲਾਇ॥*
*ਕਹੁ ਕਬੀਰ ਸੰਸਾ ਨਹੀ ਅੰਤਿ ਪਰਮ ਗਤਿ ਪਾਇ॥ ੪॥*

(ਅੰਗ ੩੩੫)

ਗਾਉਣ ਤੋਂ ਬਾਅਦ ਪਿਆਰਿਉ-

*ਗਾਵੀਐ ਸੁਣੀਐ ਮਨਿ ਰਖੀਐ ਭਾਉ॥*

(ਜਪੁ ਜੀ ਸਾਹਿਬ)

ਗਾਉਣ ਤੋਂ ਬਾਅਦ ਮਨ ਵਿਚ ਭਾਵਨਾ ਬਣਾਈ ਤੇ ਗੁਰੂ ਸਾਹਿਬ ਕਹਿੰਦੇ ਹਨ ਕਿ ਫਿਰ ਉਹ ਹੁਕਮ ਰਜਾਈਂ ਚਲਣਾ ਹੋਇਆ ਤੇ ਜਿਹੜਾ ਹੁਕਮ ਰਜਾਈ ਚੱਲਣ ਲੱਗ ਪਿਆ, ਉਹ ਪੂਰਾ ਹੋ ਗਿਆ, ਸਹੀ ਅਰਥਾਂ ਵਿਚ ਪ੍ਰਧਾਨ ਉਹ ਹੈ। ਇਸ ਤੋਂ ਅੱਗੇ ਚੱਲੋ। ਆਪ ਜੀ ਪੰਜ ਖੰਡ ਪੜ੍ਹਦੇ ਹੋ। ਧੰਨ ਗੁਰੂ ਨਾਨਕ ਸਾਹਿਬ ਨੇ ਬੜੀ ਕ੍ਰਿਪਾ ਸਾਡੇ 'ਤੇ ਕੀਤੀ। ਆਪ ਜੀ ਧਰਮ ਖੰਡ ਪੜ੍ਹਦੇ ਹੋ, ਪ੍ਰਧਾਨ ਨੂੰ ਸਭ ਤੋਂ ਪਹਿਲਾਂ ਕੁਰਸੀ ਦਿੱਤੀ ਜਾਂਦੀ ਹੈ। ਜਿਵੇਂ ਸੰਸਾਰ ਵਿਚ ਪ੍ਰਧਾਨ ਲਈ ਹਰ ਥਾਂ 'ਤੇ ਸਭ ਤੋਂ ਅੱਗੇ ਥਾਂ ਹੈ। ਜਿਹੜੇ ਆਤਮਕ ਤੌਰ 'ਤੇ ਪ੍ਰਧਾਨ ਬਣ ਗਏ ਹਨ, ਰੱਬ ਦੀ ਦਰਗਾਹ ਵਿਚ ਵੀ ਉਹਨਾਂ ਦੀ ਥਾਂ ਸਭ ਤੋਂ ਅੱਗੇ ਹੈ। ਸ਼ਾਇਦ ਲੋਕ ਸਮਝਦੇ ਨਹੀਂ ਪਏ ਕਿ ਇਹਨਾਂ ਪ੍ਰਧਾਨਗੀਆਂ ਤੋਂ ਬਾਅਦ ਜਿਸ ਦਿਨ ਰੱਬ ਦੇ ਘਰ ਜਾਣਾ ਹੈ, ਉਸ ਘਰ ਵਿਚ ਇਹ ਨਹੀਂ ਪੁੱਛਿਆ ਜਾਣਾ ਕਿ ਤੂੰ ਕਿਸ ਮੰਦਿਰ ਦਾ ਪ੍ਰਧਾਨ ਸੀ। ਨਹੀਂ ਪੁੱਛਿਆ ਜਾਣਾ ਕਿ ਤੂੰ ਕਿਸ ਗੁਰਦੁਆਰੇ ਜਾਂ ਧਰਮਸ਼ਾਲਾ ਦਾ ਪ੍ਰਧਾਨ ਸੀ। ਉਥੇ ਇਹੀ ਪੁੱਛਿਆ ਜਾਏਗਾ ਕਿ ਕੀ ਤੂੰ ਪ੍ਰਵਾਣ ਹੋ ਗਿਆ ਹੈਂ? ਜੇ ਪ੍ਰਵਾਣ ਹੋਇਆ ਹੈਂ ਤਾਂ ਪ੍ਰਧਾਨ ਹੈਂ, ਪਰ ਜੇ ਪ੍ਰਵਾਣ ਨਹੀਂ ਹੋਇਆ ਤਾਂ ਤੇਰੀ ਪ੍ਰਧਾਨਗੀ ਦੀ ਰੱਬ ਦੀ ਦਰਗਾਹ ਵਿਚ ਇਕ ਟਕਾ ਵੀ ਕੀਮਤ ਨਹੀਂ ਪੈਣੀ।

ਧਰਮ ਖੰਡ ਅਸੀਂ ਪੜ੍ਹਦੇ ਹਾਂ। ਜਿਸ ਦਿਨ ਆਗੂ ਆ ਜਾਏ ਤਾਂ ਸਾਰਿਆਂ ਦਾ ਜ਼ੋਰ ਲੱਗਾ ਹੁੰਦਾ ਹੈ ਕਿ ਮੇਰੀ ਸਿਰੀ ਸਭ ਤੋਂ ਪਹਿਲਾਂ ਦਿੱਸ ਪਵੇ। ਬੰਦਿਆ, ਕਿੰਨਾ ਚੰਗਾ ਹੋਵੇ ਜੇ ਤੂੰ

ਆਪਣੇ ਸਿਹਰੇ ਨੂੰ ਦਿਖਾਉਣ ਦੀ ਥਾਂ ਆਪਣੀਆਂ ਅੱਖਾਂ ਨਾਲ ਗੁਰੂ ਨੂੰ ਦੇਖਣ ਦਾ ਯਤਨ ਕਰੇਂ। ਜ਼ੋਰ ਇਹੀ ਹੈ ਕਿ ਮੇਰੀ ਫ਼ੋਟੋ ਸਭ ਤੋਂ ਅੱਗੇ ਆਵੇ।

ਈਸਾ ਜੀ ਦਾ ਇਕ ਬਚਨ ਮੈਨੂੰ ਕਈ ਵਾਰੀ ਚੇਤੇ ਆਉਂਦਾ ਹੈ। ਜਦੋਂ ਅਸੀਂ ਘੜਮੱਸ ਪਾ ਕੇ ਅੱਗੇ ਅੱਗੇ ਹੋ ਕੇ ਬੈਠਦੇ ਹਾਂ ਤਾਂ ਉਹ ਇਕ ਗੱਲ ਕਰਦੇ ਸਨ ਕਿ ਧਰਮੀ ਬੰਦਾ ਕਦੀ ਅੱਗੇ ਨਹੀਂ ਬੈਠੇਗਾ। ਕਿਉਂ? ਕਹਿਣ ਲੱਗੇ ਕਿ ਚੇਤੇ ਰੱਖਿਉ, ਤੁਸੀਂ ਪਿੱਛੇ ਬੈਠੋ। ਜੇ ਲੋੜ ਪਵੇਗੀ ਤਾਂ ਤੁਹਾਨੂੰ ਆਪਣੇ ਆਪ ਹੀ ਸਮਾਂ ਅੱਗੇ ਲੈ ਆਵੇਗਾ। ਪਿੱਛੇ ਬੈਠੇ ਹੋਏ ਆਗੂ ਬਣਨ, ਅੱਗੇ ਆਉਣ ਤਾਂ ਉਹਨਾਂ ਨੂੰ ਸੁੱਖ ਹੈ, ਅੱਗੇ ਬੈਠਿਆਂ ਨੂੰ ਪਿੱਛੇ ਧੱਕਿਆ ਜਾਏ ਤਾਂ ਉਹਨਾਂ ਦੀ ਮੌਤ ਹੋ ਜਾਂਦੀ ਹੈ। ਜਿਹੜਾ ਸੰਗਤ ਵਿਚ ਆ ਕੇ ਮੈਂ ਮੇਰੀ ਨੂੰ ਛੱਡ ਗਿਆ, ਉਹ ਪ੍ਰਧਾਨ ਹੈ।

*ਸਗਲ ਪੁਰਖ ਮਹਿ ਪੁਰਖੁ ਪ੍ਰਧਾਨੁ॥*
*ਸਾਧਸੰਗਿ ਜਾ ਕਾ ਮਿਟੈ ਅਭਿਮਾਨੁ॥*
*ਆਪਸ ਕਉ ਜੋ ਜਾਣੈ ਨੀਚਾ॥*
*ਸੋਊ ਗਨੀਐ ਸਭ ਤੇ ਊਚਾ॥*

(ਅੰਗ ੨੬੬)

ਗੁਰੂ ਜੀ ਕਹਿੰਦੇ ਹਨ, ਜੇ ਕੋਈ ਇਹ ਕਹੇ ਕਿ ਮੈਂ ਬੜਾ ਭਲਾ ਕੀਤਾ, ਮੈਂ ਬੜਾ ਚੰਗਾ ਕੀਤਾ ਤਾਂ ਸਾਹਿਬ ਕਹਿੰਦੇ ਹਨ-

*ਆਪਸ ਕਉ ਜੋ ਭਲਾ ਕਹਾਵੈ॥*
*ਤਿਸਹਿ ਭਲਾਈ ਨਿਕਟਿ ਨ ਆਵੈ॥*

(ਅੰਗ ੨੭੮)

ਉਸਦੇ ਕੋਲ ਭਲਿਆਈ ਨਹੀਂ।

ਅੱਜ ਰਾਮਸਰ ਦੇ ਕਿਨਾਰੇ ਸਾਰੀ ਸਿੱਖ ਸੰਗਤ ਆਈ। ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਦਾ ਸਰੂਪ ਮੰਜੇ ਦੇ ਉੱਪਰ ਸੀ। ਆਪ ਧੰਨ ਗੁਰੂ ਅਰਜਨ ਦੇਵ ਥੱਲੇ ਜ਼ਮੀਨ 'ਤੇ ਪਏ। ਸਭ ਤੋਂ ਬਾਅਦ ਸੰਗਤ ਵਿਚ ਜਿਹੜੇ ਬੈਠੇ ਸਨ, ਉਹ ਧੰਨ ਬਾਬਾ ਬੁੱਢਾ ਸਾਹਿਬ ਸਨ। ਅੱਜ ਅੰਮ੍ਰਿਤ ਵੇਲੇ ਪ੍ਰਕਾਸ਼ ਹੋਣਾ ਹੈ। ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਨੇ ਨਜ਼ਰ ਉਠਾਈ। ਬੈਠੀ ਹੋਈ ਸੰਗਤ ਵੱਲ ਦੇਖਿਆ। ਬਾਬਾ ਬੁੱਢਾ ਸਾਹਿਬ ਜੀ ਨੂੰ ਲੱਭਦੇ ਹਨ ਤੇ ਬਾਬਾ ਬੁੱਢਾ ਸਾਹਿਬ ਜਿੱਥੋਂ ਸੰਗਤ ਪ੍ਰਵੇਸ਼ ਕਰਦੀ ਸੀ, ਉਥੇ ਬਿਲਕੁਲ ਪਿੱਛੇ ਬੈਠੇ ਹਨ। ਚੇਤੇ ਰੱਖਿਉ, ਬਜ਼ੁਰਗ ਪਿੱਛੇ ਇਸ ਕਰਕੇ ਬੈਠਦੇ ਹਨ ਕਿ ਮੈਂ ਇਸ ਘਰ ਦੀ ਸੰਭਾਲ ਕਰ ਸਕਾਂ।

*ਜਿਨਾ ਸਤਿਗੁਰ ਸਿਉ ਚਿਤੁ ਲਾਇਆ ਸੇ ਪੂਰੇ ਪਰਧਾਨ॥*

ਇਤਿਹਾਸ ਦੀਆਂ ਦੋ ਤੁੱਕਾਂ ਹਨ, ਆਵਾਜ਼ ਦਿੱਤੀ ਬਾਬਾ ਜੀ ਕਿੱਥੇ ਹੋ? ਪਿੱਛੋਂ



ਆਵਾਜ਼ ਆਈ ਸੱਚੇ ਪਾਤਿਸ਼ਾਹ ! ਆਪ ਜੀ ਦੀ ਕ੍ਰਿਪਾ ਨਾਲ ਮੈਂ ਇਥੇ ਬੈਠਾ ਹਾਂ। ਕਹਿਣ ਲੱਗੇ ਅੱਜ ਪਿੱਛੇ ਨਹੀਂ ਬੈਠਣਾ, ਅੱਜ ਤੁਸੀਂ ਅੱਗੇ ਚੱਲੋਗੇ ਤੇ ਅਸੀਂ ਤੁਹਾਡੇ ਪਿੱਛੇ ਚੱਲਾਂਗੇ। ਕਹਿਣ ਲੱਗੇ-

*ਸਾਹਿਬ ਬੁਢਾ ਆਗੈ ਕੀਨਾ।*

ਸਾਹਿਬ ਦਾ ਅੱਖਰੀ ਅਰਥ ਹੈ ਧੰਨ ਗੁਰੂ ਅਰਜਨ ਸਾਹਿਬ ਨੇ ਬਾਬਾ ਬੁੱਢਾ ਜੀ ਅੱਗੇ ਕੀਤਾ ਤੇ

*ਪਾਛੈ ਸਤਿਗੁਰ ਸੁਖ ਲੀਨਾ।*

ਗੁਰੂ ਅਰਜਨ ਦੇਵ ਜੀ ਉਨ੍ਹਾਂ ਦੇ ਪਿੱਛੇ ਚੱਲਣ ਵਿਚ ਸੁੱਖ ਮਹਿਸੂਸ ਕਰਦੇ ਹਨ। ਫਿਰ ਉਹੀ ਪ੍ਰਧਾਨ ਹੋਇਆ ਨਾ ਜਿਸਨੂੰ ਪਿੱਛੇ ਤੋਂ ਆਵਾਜ਼ ਮਾਰ ਕੇ ਗੁਰੂ ਜੀ ਨੇ ਆਗੂ ਬਣਾ ਦਿੱਤਾ।

ਦੂਜੀ ਉਦਾਹਰਨ ਹੈ। ਭਾਈ ਬਹਿਲੋ ਨੇ ਬੜੀ ਭਾਵਨਾ ਨਾਲ ਸੇਵਾ ਕੀਤੀ। ਹਰਿਮੰਦਰ ਸਾਹਿਬ ਦੀ ਉਸਾਰੀ ਵਿਚ ਉਸ ਸੱਜਣ ਨੇ ਆਪਣੇ ਸਿਰ 'ਤੇ ਕੂੜੇ ਦੀਆਂ ਟੋਕਰੀਆਂ ਢੋਅ ਢੋਅ ਕੇ ਇੱਟਾਂ ਪਕਾਈਆਂ। ਚੌਧਰੀ ਸੀ। ਜਿਸ ਦਿਨ ਆਇਆ ਸੀ ਤਾਂ ਇਹੀ ਪੁੱਛਿਆ ਸੀ ਕਿ ਜਿਹੜੇ ਸਿੱਖ ਅੱਗੇ ਬੈਠੇ ਹਨ, ਕੀ ਮੈਂ ਕਿਵੇਂ ਇਥੇ ਪਹੁੰਚ ਸਕਦਾ ਹਾਂ? ਅੱਗੋਂ ਉੱਤਰ ਮਿਲਿਆ ਸੀ - ਕਮਾਇਆ ਕੁਝ ਨਹੀਂ ਤੇ ਆਗੂ ਪਹਿਲਾਂ। ਅੱਜ ਜਿਉਂ ਜਿਉਂ ਉਸ ਨੇ ਸੇਵਾ ਕੀਤੀ, ਮਲੀ ਪਾਈ, ਇੱਟਾਂ ਪੱਕੀਆਂ ਤੇ ਧੰਨ ਗੁਰੂ ਅਰਜਨ ਸਾਹਿਬ ਇੱਟਾਂ ਦੇਖਣ ਗਏ। ਇਕ ਇਕ ਇੱਟ ਟਨਕਾ ਕੇ ਦੇਖੀ ਆਵੇ ਵਿਚੋਂ ਤੇ ਜਦੋਂ ਭਾਈ ਬਹਿਲੋ ਦੇ ਆਵੇ ਨੂੰ ਦੇਖਿਆ। ਇੱਟ ਫੜ ਕੇ ਹੱਥਾਂ ਵਿਚ ਟਨਕਾ ਕੇ ਦੇਖੀ, ਲਾਲ ਸੁਰਖ਼ ਸੀ। ਆਵਾਜ਼ ਦਿੱਤੀ ਇਹ ਇੱਟ ਕਿਸਦੀ ਹੈ ? ਇਹ ਆਵਾ ਕਿਸ ਦਾ ਹੈ ? ਭਾਈ ਬਹਿਲੋ ਕੁਝ ਨਹੀਂ ਬੋਲਿਆ। ਕਿਉਂਕਿ ਉਸ ਇੱਟਾਂ ਦੇ ਆਵੇ ਵਿਚ ਕੂੜਾ ਜਾਂ ਮਲੀ ਨਹੀਂ ਸੀ ਸੜਿਆ, ਮੇਰੇ ਗੁਰੂ ਨੇ ਸਿਰ 'ਤੇ ਟੋਕਰੀ ਰਖਾ ਕੇ ਜਿਹੜੀ ਕਈ ਜਨਮਾਂ ਦੀ ਮਲੀ ਚੁੱਕੀ ਫਿਰਦਾ ਸੀ, ਉਹ ਸੇਵਾ ਤੇ ਸਿਮਰਨ ਦੀ ਸਾਧਨਾ ਵਿਚ ਸਾੜ ਕੇ ਮਨ ਨੂੰ ਪੱਕਿਆਂ ਕਰ ਦਿੱਤਾ ਸੀ। ਧੰਨ ਗੁਰੂ ਅਰਜਨ ਸਾਹਿਬ ਨੇ ਫਿਰ ਪੁੱਛਿਆ ਤੇ ਆਵਾਜ਼ ਆਈ, ਸਤਿਗੁਰੂ ! ਇਹ ਬਹਿਲੋ ਦਾ ਹੈ। ਧੰਨ ਗੁਰੂ ਅਰਜਨ ਦੇਵ ਜੀ ਨੇ ਦੇਖਿਆ ਭਾਈ ਬਹਿਲੋ ਪਿੱਛੇ ਸਨ ਤੇ ਪਤਾ ਹੈ ਉਥੇ ਆਸੀਸ ਕੀ ਦਿੱਤੀ, ਕਹਿਣ ਲੱਗੇ ਭਾਈ ਬਹਿਲੋ ਤੂੰ ਸਭ ਤੋਂ ਪਹਿਲੋ।

ਗੁਰੂ ਨਾਨਕ ਸਾਹਿਬ ਨੂੰ ਪੁੱਛੀਏ, ਦਾਤਾ ! ਆਪ ਜੀ ਕਹਿ ਰਹੇ ਹੋ-

*ਪੰਚ ਪਰਵਾਣ ਪੰਚ ਪਰਧਾਨੁ॥*

(ਜਪੁ ਜੀ ਸਾਹਿਬ)

ਕਿਹੜੀ ਥਾਂ 'ਤੇ ਪ੍ਰਵਾਣ ਹਨ, ਕਿਹੜੀ ਥਾਂ 'ਤੇ ਪ੍ਰਧਾਨ ਹਨ? ਹਜ਼ੂਰ ਨੇ ਉਥੇ ਇਕ ਬਚਨ ਕਿਹਾ- ਹਰ ਬੰਦੇ ਨੂੰ ਸਮਾਂ ਮਿਲਿਆ ਹੈ ਪ੍ਰਧਾਨ ਬਣਨ ਦਾ। ਧੰਨ ਗੁਰੂ ਨਾਨਕ ਸਾਹਿਬ

ਕਹਿੰਦੇ ਹਨ ਕਿ ਤੈਨੂੰ ਪ੍ਰਮਾਤਮਾ ਨੇ ਛੇ ਰੁੱਤਾਂ ਦਿੱਤੀਆਂ ਹਨ ਇਸ ਧਰਤੀ 'ਤੇ। ਤੈਨੂੰ ਦਿਨੇ ਕੰਮ ਕਰਨ ਲਈ ਦਿਨ ਦਿੱਤਾ। ਤੈਨੂੰ ਹਵਾ ਦਿੱਤੀ। ਤੈਨੂੰ ਸਪੇਸ ਦਿੱਤੀ। ਤੈਨੂੰ ਪਾਣੀ ਦਿੱਤਾ। ਸਭ ਕੁਝ ਦੇ ਕੇ ਇਸ ਦਾ ਨਾਮ ਰੱਖ ਦਿੱਤਾ ਧਰਮਸ਼ਾਲਾ। ਜੇ ਤੂੰ ਧਰਮ ਨੂੰ ਕਮਾਏਂਗਾ ਤਾਂ ਚੇਤੇ ਰੱਖੀਂ, ਇਥੇ ਕਮਾਈ ਕਰਨ ਵਾਲਿਆ ! ਰੱਬ ਦੀ ਦਰਗਾਹ ਵਿਚ ਪ੍ਰਧਾਨ ਬਣੇਂਗਾ ਤੇ ਜਦੋਂ ਰੱਬ ਦੇ ਘਰ ਵਿਚ ਜਾਏਂਗਾ ਤਾਂ ਇਥੇ ਸਿਰੋਪੇ ਮਿਲਦੇ ਹਨ ਪ੍ਰਧਾਨਗੀ ਦੇ ਤੇ ਉਥੇ ਤੇਰੇ ਮੱਥੇ ਦੇ ਉੱਤੇ ਰੱਬ ਆਪਣਾ ਨਿਸ਼ਾਨ ਪਾ ਦੇਵੇਗਾ। ਗੁਰੂ ਜੀ ਦੇ ਬਚਨ ਹਨ-

*ਰਾਤੀ ਰੁਤੀ ਥਿਤੀ ਵਾਰ॥*
*ਪਵਣ ਪਾਣੀ ਅਗਨੀ ਪਾਤਾਲ॥*
*ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ॥*
*ਤਿਸੁ ਵਿਚਿ ਜੀਅ ਜੁਗਤਿ ਕੇ ਰੰਗ॥*
*ਤਿਨ ਕੇ ਨਾਮ ਅਨੇਕ ਅਨੰਤ॥*

(ਜਪੁ ਜੀ ਸਾਹਿਬ)

ਇਹ ਤਾਂ ਇਸ ਧਰਤੀ ਦੀ ਗੱਲ ਹੈ। ਕੀ ਕਰਨ ਆਏ ਸਾਂ ਧਰਮਸ਼ਾਲਾ ਵਿਚ ? ਕਿਸੇ ਬੰਦੇ ਨੂੰ ਕੋਈ ਸਹੂਲਤ ਦਿੱਤੀ ਜਾਂਦੀ ਹੈ ਕਿਸ ਲਈ ? ਆਪ ਜੀ ਦਾ ਬੱਚਾ ਮੰਨ ਲਉ ਕਿਸੇ ਬੜੀ ਵੱਡੀ ਕੰਪਨੀ ਵਿਚ ਨੌਕਰ ਹੈ। ਬੜੇ ਮਾਨ ਨਾਲ ਅਸੀਂ ਕਹਿੰਦੇ ਹਾਂ ਕਿ ਕੰਪਨੀ ਵੱਲੋਂ ਉਸਨੂੰ ਮਕਾਨ ਵੀ ਫ਼ਰੀ ਦਿੱਤਾ ਗਿਆ ਹੈ, ਉਸ ਨੂੰ ਕਾਰ ਵੀ ਦਿੱਤੀ ਗਈ ਹੈ, ਉਸਨੂੰ ਇੰਨੀਆਂ ਛੁੱਟੀਆਂ ਵੀ ਦਿੱਤੀਆਂ ਗਈਆਂ ਹਨ। ਕਿਸ ਲਈ? ਇਸ ਲਈ ਫ਼ਰੀ ਮਕਾਨ ਨਹੀਂ ਸੀ ਦਿੱਤਾ ਗਿਆ ਕਿ ਸਾਰਾ ਦਿਨ ਸੁੱਤਾ ਰਹੇ। ਗੱਡੀ ਇਸ ਕਰਕੇ ਨਹੀਂ ਦਿੱਤੀ ਕਿ ਸਵੇਰ ਤੋਂ ਸ਼ਾਮ ਤੱਕ ਅਵਾਰਾਗਰਦੀ ਕਰਦਾ ਰਹੇ। ਉਸਨੂੰ ਨੌਕਰ ਇਸ ਕਰਕੇ ਨਹੀਂ ਦਿੱਤੇ ਗਏ ਕਿ ਇਹ ਆਪ ਐਸ਼ੋ ਆਰਾਮ ਕਰੇ ਤੇ ਨੌਕਰ ਇਸਦੀ ਮੁੱਠੀ-ਚਾਪੀ ਕਰਨ। ਕਿਸ ਲਈ ? ਕਿਉਂਕਿ ਕੰਪਨੀ ਨੂੰ ਪਤਾ ਹੈ ਕਿ ਇਸ ਬੰਦੇ ਕੋਲ ਇੰਨਾ ਗੁਣ ਹੈ ਕਿ ਜੇ ਇਹ ਗੁਣ ਨੂੰ ਵਰਤੇਗਾ ਤਾਂ ਸਾਡੇ ਕਾਰੋਬਾਰ ਵਿਚ ਹੋਰ ਵਾਧਾ ਹੋਵੇਗਾ ਤੇ ਜਿਹੜਾ ਬੰਦਾ ਸਹੂਲਤਾਂ ਲੈ ਕੇ ਕੰਪਨੀ ਨੂੰ ਕੁਝ ਕਰਕੇ ਨਾ ਦੇਵੇ ਤਾਂ ਇਕ ਖਿਨ ਵਿਚ ਅਗਲੇ ਰਿਟਾਇਰ ਕਰ ਦਿੰਦੇ ਹਨ। ਸਹੂਲਤਾਂ ਸਾਰੀਆਂ ਦੇਣਗੇ ਪਰ ਜੇ ਨਹੀਂ ਕੰਮ ਕਰਦਾ ਤਾਂ ਸ਼ਾਮ ਨੂੰ ਹੱਥ ਵਿਚ ਕਾਗ਼ਜ਼ ਫੜਾ ਦੇਣਗੇ ਕਿ ਸਵੇਰੇ ਤੂੰ ਇਸ ਕੰਪਨੀ ਵਿਚ ਕੰਮ ਕਰਨ ਨਹੀਂ ਆਉਣਾ, ਤੇਰੀ ਛੁੱਟੀ।

ਪ੍ਰਮਾਤਮਾ ਨੇ ਸਾਰੀਆਂ ਸਹੂਲਤਾਂ ਦਿੱਤੀਆਂ। ਉਸ ਨੇ ਕਿਹਾ ਮੈਂ ਤੈਨੂੰ ਪ੍ਰਧਾਨ ਦੇਖਣਾ ਚਾਹੁੰਦਾ ਹਾਂ ਤੇ ਦੇਖ ਮੈਂ ਤੈਨੂੰ ਇਸ ਧਰਤੀ 'ਤੇ ਰਹਿਣ ਲਈ ਧਰਤੀ ਦਾ ਟੁੱਕੜਾ ਦਿੰਦਾ ਹਾਂ। ਇਸਦੇ ਚਾਰ ਚੁਫੇਰੇ ਪਾਣੀ ਹੈ। ਹਵਾ ਵਿਚ ਰੁਮਕਦੀ ਪਈ ਹੈ, ਪਰ ਚੇਤੇ ਰੱਖੀਂ ਤੂੰ ਇਸ 'ਤੇ ਰਹੇਂਗਾ, ਇਹ ਡਿੱਗੇਗੀ ਨਹੀਂ। ਪ੍ਰਮਾਤਮਾ ਨੇ ਧਰਤੀ ਦੇ ਦਿੱਤੀ। ਆਦਮੀ ਨੇ ਸੁਆਸ ਲੈਣੇ



ਸਨ। ਉਸਨੇ ਕਿਹਾ ਜੇ ਬੀਮਾਰ ਹੋ ਜਾਏਂ ਤੇ ਆਕਸੀਜਨ ਦੇ ਪੈਸੇ ਦੇਣ ਲੱਗੇ ਤਾਂ ਕਈ ਹਜ਼ਾਰਾਂ ਰੁਪਈਆਂ ਦਾ ਬਿੱਲ ਬਣੇਗਾ। ਜਾ ਤੂੰ ਬੰਦਗੀ ਕਰੀਂ, ਮੈਂ ਤੈਨੂੰ ਪਵਣ ਵੀ ਫ਼ਰੀ ਦਿੱਤੀ। ਪਰਤ ਕੇ ਮੈਂ ਤੈਨੂੰ ਭੋਜਨ ਲਈ ਅੱਗ ਦਿੱਤੀ, ਤੈਨੂੰ ਪਾਣੀ ਦਿੱਤਾ, ਤੇਰੇ ਸਰੀਰ ਦਾ ਸਿਸਟਮ ਇਹੋ ਜਿਹਾ ਬਣਾ ਦਿੱਤਾ ਕਿ ਤੈਨੂੰ ਭੋਜਨ ਪਾਣੀ ਪਚਾਉਂਦਿਆਂ ਕੋਈ ਦਿੱਕਤ ਨਾ ਆਵੇ। ਸਭ ਕੁਝ ਦੇ ਦਿੱਤਾ, ਪਰ ਮੈਂ ਤੈਨੂੰ ਧਰਮਸ਼ਾਲਾ ਵਿਚ ਤਾਂ ਭੇਜਿਆ ਹੈ ਕਿ ਸਿਰਫ਼ ਮੈਂ ਇਕੋ ਆਸ ਤੇਰੇ 'ਤੇ ਕਰਦਾ ਹਾਂ ਕਿ ਤੂੰ ਧਰਮ ਕਮਾ ਕੇ ਆਵੀਂ ਤੇ ਜੇ ਤੂੰ ਧਰਮ ਕਮਾ ਕੇ ਆਵੇਂਗਾ ਤਾਂ ਮੈਂ ਤੇਰੇ ਮੱਥੇ 'ਤੇ ਨਿਸ਼ਾਨ ਪਾ ਕੇ ਤੈਨੂੰ ਪ੍ਰਧਾਨ ਦੀ ਪੱਦਵੀ ਦੇ ਦੇਵਾਂਗਾ। ਗੁਰੂ ਜੀ ਦੇ ਬਚਨ ਹਨ-

*ਕਰਮੀ ਕਰਮੀ ਹੋਇ ਵੀਚਾਰੁ॥*
*ਸਚਾ ਆਪਿ ਸਚਾ ਦਰਬਾਰੁ॥*

ਉਹ ਆਪ ਵੀ ਸੱਚਾ ਹੈ। ਉਸ ਦੇ ਦਰਬਾਰ ਵਿਚ ਕੋਈ ਕਰਮਚਾਰੀ ਰਿਸ਼ਵਤ ਨਹੀਂ ਲੈਂਦਾ, ਕਿਉਂਕਿ ਉਸਦੇ ਦਰਬਾਰ ਵਿਚ ਜਿੰਨੇ ਬੈਠੇ ਹਨ, ਉਹ ਸਚਾਈ ਦੇ ਪੁਤਲੇ ਹਨ। ਉਥੇ ਕੌਣ ਪ੍ਰਵਾਣ ਹੁੰਦੇ ਹਨ, ਕੌਣ ਪ੍ਰਧਾਨ ਬਣਦੇ ਹਨ ?

*ਤਿਥੈ ਸੋਹਨਿ ਪੰਚ ਪਰਵਾਣੁ॥*
*ਨਦਰੀ ਕਰਮ ਪਵੈ ਨੀਸਾਣੁ॥*

( ਜਪੁ ਜੀ ਸਾਹਿਬ)

ਪ੍ਰਮਾਤਮਾ ਦੀ ਰਹਿਮਤ ਭਰੀ ਨਦਰ ਨਾਲ ਉਹਨਾਂ ਦੇ ਮਸਤਕ 'ਤੇ ਨਿਸ਼ਾਨ ਪੈਂਦੇ ਹਨ। ਉਹ ਹਨ ਪ੍ਰਧਾਨ। ਹਜ਼ੂਰ ਨੇ ਅੱਜ ਮੇਹਰ ਕੀਤੀ। ਪਹਿਲੀ ਤੁੱਕ ਹੈ-

*ਜਿਨਾ ਸਤਿਗੁਰ ਸਿਉ ਚਿਤੁ ਲਾਇਆ*

ਜਿਨ੍ਹਾਂ ਪੁਰਖਾਂ ਨੇ ਸਤਿਗੁਰੂ ਨਾਲ ਆਪਣੇ ਚਿੱਤ ਨੂੰ ਲਾਇਆ ਹੈ,

ਸੇ ਪੂਰੇ ਪਰਧਾਨ॥ ਉਹ ਪੂਰੇ ਪ੍ਰਧਾਨ ਹਨ। ਪੂਰੇ ਕਿਵੇਂ ਹਨ? ਦੇਖੋ-

*ਪੂਰਾ ਪ੍ਰਭੁ ਆਰਾਧਿਆ ਪੂਰਾ ਜਾ ਕਾ ਨਾਉ॥*
*ਨਾਨਕ ਪੂਰਾ ਪਾਇਆ ਪੂਰੇ ਕੇ ਗੁਨ ਗਾਉ॥*

(ਸੁਖਮਨੀ ਸਾਹਿਬ)

ਉਹ ਤਾਂ ਪੂਰੇ ਹਨ-

*ਪੂਰੇ ਗੁਰ ਕਾ ਸੁਨਿ ਉਪਦੇਸੁ॥*
*ਪਾਰਬ੍ਰਹਮੁ ਨਿਕਟਿ ਕਰਿ ਪੇਖੁ॥*

(ਸੁਖਮਨੀ ਸਾਹਿਬ)

ਉਹਨਾਂ ਨੇ ਪੂਰੇ ਨੂੰ ਜੱਪਿਆ। ਚਿਤੁ ਦਾ ਅੱਖਰੀ ਅਰਥ ਇਹ ਹੈ ਕਿ ਜਿਸਦੇ ਵਿਚ

ਨਿਰੰਤਰ ਚਿਤਵਨੀ ਚੱਲਦੀ ਰਹਿੰਦੀ ਹੈ। ਚਿੱਤ ਨਹੀਂ ਲੱਗਦਾ। ਕਿਉਂ ਨਹੀਂ ਲੱਗਦਾ? ਕਿਉਂਕਿ ਕਈ ਜਨਮਾਂ ਦੀਆਂ ਪੰਡਾਂ ਚੁੱਕ ਕੇ ਤੁਰਿਆ ਫਿਰਦਾ ਹੈ। ਬੈਠਾ ਹੁੰਦਾ ਹੈ ਗੁਰੂ ਦੇ ਕੋਲ। ਬਾਣੀ ਸਵੇਰੇ ਉੱਠ ਕੇ ਪੜ੍ਹਦਾ ਹੈ ਤੇ ਸੈਰ ਬਾਹਰਲੇ ਮੁਲਕਾਂ ਦੀ ਕਰੀ ਜਾਂਦਾ ਹੈ।

ਚਿੱਤ ਹਮੇਸ਼ਾ ਦੋ ਚੀਜ਼ਾਂ ਦਾ ਦਬੇਲ ਰਹਿੰਦਾ ਹੈ। ਜਾਂ ਇਹ ਵਾਸ਼ਨਾ ਦੇ ਅਧੀਨ ਰਹਿੰਦਾ ਹੈ ਜਾਂ ਇਹ ਮਾਇਆ ਦੀ ਗਿਣਤੀ ਮਿਣਤੀ ਦੇ ਅਧੀਨ ਰਹਿੰਦਾ ਹੈ। ਹਜ਼ੂਰ ਕਹਿੰਦੇ ਹਨ ਕਿ ਜਿਨ੍ਹਾਂ ਨੇ ਆਪਣਾ ਚਿੱਤ ਲਾ ਦਿੱਤਾ ਤੇ ਲਾਉਣਾ ਤਰਲੇ ਲੈ ਲੈ ਕੇ। ਜਦੋਂ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪੜ੍ਹਦੇ ਹੋ, ਚਿੱਤ ਦਾ ਬਹੁਤ ਕੁਝ ਕੀਤਾ। ਕਿਤੇ ਇਸਦੇ ਲਈ ਕਠੋਰ ਸ਼ਬਦ ਵਰਤੇ, ਕੁੱਤਿਆ ਮਨਾ, ਸਮਝ। ਕਿਤੇ ਪਿਆਰ ਨਾਲ ਵੀ ਸਮਝਾਇਆ ਹੈ, ਪਰ ਇਹ ਚਿੱਤ ਪਰਤ ਪਰਤ ਕੇ ਬਾਹਰ ਵੱਲ ਭੱਜਿਆ।

ਕਈਆਂ ਨੇ ਆਪਣੇ ਅੰਦਰ ਨੂੰ ਜਿੱਤ ਲਿਆ। ਚਿੱਤ ਲੱਗੇਗਾ ਜੇ ਅਸੀਂ ਦੁਨੀਆਂ ਤੋਂ ਉਪਰਾਮ ਹੋਵਾਂਗੇ। ਸਾਡਾ ਚਿੱਤ ਲੱਗਦਾ ਨਹੀਂ, ਉਸਦਾ ਸਭ ਤੋਂ ਵੱਡਾ ਕਾਰਨ ਹੈ ਕਿ ਅਸੀਂ ਇਹ ਸਮਝੀ ਬੈਠੇ ਹਾਂ ਕਿ ਅਸੀਂ ਮਰਨਾ ਨਹੀਂ। ਜਿਸ ਬੰਦੇ ਨੂੰ ਪਤਾ ਲੱਗ ਜਾਏ ਕਿ ਮੈਂ ਕੱਲ ਨੂੰ ਮਰ ਜਾਣਾ ਹੈ, ਤਾਂ ਉਸ ਦਾ ਚਿੱਤ ਲੱਗੇਗਾ।

ਕਿਸੇ ਗੁਰਮੁਖ ਪਿਆਰੇ ਨੇ ਫ਼ਕੀਰ ਨੂੰ ਪੁੱਛਿਆ ਸੀ ਕਿ ਬਾਬਾ ਜੀ! ਇੰਨਾ ਕੁਝ ਤੁਸੀਂ ਸਾਹਮਣੇ ਦੇਖਦੇ ਹੋ, ਹੁਸਨ ਦੇਖਦੇ ਹੋ, ਪੈਸਾ ਦੇਖਦੇ ਹੋ, ਇਹੀ ਕਾਰਨ ਹੈ ਕਿ ਵਿਕਾਰੀ ਬੰਦਾ ਜਿਹੜਾ ਉਹ ਚਿੱਤ ਲੱਗੇ ਹੋਏ ਨੂੰ ਨਹੀਂ ਪਹਿਚਾਣ ਸਕਦਾ, ਕਿਉਂਕਿ ਉਸਦੇ ਅੰਦਰ ਦੀ ਐਨਕ ਬਹੁਤ ਮੈਲੀ ਹੈ। ਉਹ ਸਮਝਦਾ ਹੈ ਕਿ ਜਿਵੇਂ ਮੈਂ ਗੰਦਾ ਹਾਂ, ਰੱਬ ਦੀ ਬੰਦਗੀ ਕਰਨ ਵਾਲੇ ਵੀ ਮੈਲੇ ਹਨ। ਨਹੀਂ। ਉਸਨੇ ਇਕੋ ਗੱਲ ਕਹੀ - ਬਾਬਾ ਜੀ! ਜਿਹੜੀ ਤੁਸੀਂ ਰੋਜ਼ ਗੱਲ ਸੁਣਾਉਂਦੇ ਹੋ, ਇੰਨਾ ਸੁਹੱਪਣ, ਇੰਨਾ ਪੈਸਾ, ਇੰਨੇ ਪਦਾਰਥ ਤੁਹਾਡੇ ਕੋਲ ਹੁੰਦੇ ਹਨ, ਤੁਹਾਡਾ ਮਨ ਨਹੀਂ ਮੈਲਾ ਹੁੰਦਾ? ਐਵੇਂ ਲੋਕਾਂ ਨੂੰ ਉਤੋਂ ਉਤੋਂ ਉਪਦੇਸ਼ ਕਰਦੇ ਹੋ, ਅੰਦਰ ਤਾਂ ਤੁਹਾਡੇ ਵੀ ਕ੍ਰੋਧ ਵਾਸ਼ਨਾ ਚੱਲਦੀ ਹੋਵੇਗੀ। ਉਸ ਫ਼ਕੀਰ ਨੇ ਕਿਹਾ, ਹਾਂ ਬੇਟਾ, ਮੈਨੂੰ ਇਕ ਗੱਲ ਚੇਤੇ ਆ ਗਈ ਤੇ ਮੈਂ ਤੈਨੂੰ ਦੱਸਣੀ ਸੀ ਕਿ ਤੂੰ ਪਰਸੋਂ ਮਰ ਜਾਣਾ ਹੈ। ਉਸਨੇ ਦੋ ਤਿੰਨ ਵਾਰੀ ਕਿਹਾ। ਚੁਬਾਰੇ 'ਤੇ ਚੜ੍ਹਦਾ ਪਿਆ ਸੀ। ਲੱਤਾਂ ਕੰਬਣ ਲੱਗ ਪਈਆਂ। ਉਹ ਕਹਿੰਦਾ ਹੈ, ਕਿਉਂ ਕੰਬਦਾ ਪਿਆ ਹੈਂ? ਕਹਿੰਦਾ ਹੈ, ਮੈਂ ਨਹੀਂ ਤੇਰੇ ਕੋਲ ਆਉਣਾ, ਮੈਂ ਘਰ ਚੱਲਿਆ ਹਾਂ। ਉਹ ਕਹਿੰਦਾ ਹੈ, ਹੱਦ ਹੋ ਗਈ, ਮਰਨਾ ਤਾਂ ਪਰਸੋਂ ਹੈ, ਆ ਤਾਂ ਸਹੀ ਮੇਰੇ ਕੋਲ। ਕਹਿੰਦਾ ਹੈ, ਨਹੀਂ ਨਹੀਂ, ਤੇਰੇ ਕੋਲ ਨਹੀਂ ਆਉਣਾ। ਬਸ ਜਿਹੜਾ ਛਾਲਾਂ ਮਾਰਦਾ ਪੌੜੀਆਂ ਚੜ੍ਹਿਆ ਸੀ, ਉਹ ਦੀਵਾਰ ਫੜ ਕੇ ਥੱਲੇ ਲੜਖੜਾਉਂਦਾ ਉਤਰਿਆ, ਕਿਉਂਕਿ ਮੌਤ ਦਿੱਸਦੀ ਪਈ ਸੀ।

ਹਰ ਪੱਲ ਪੱਲ ਬੰਦਾ ਮਰ ਰਿਹਾ ਹੈ। 70 ਸਾਲ ਬਾਅਦ ਤਾਂ ਉਹ ਪ੍ਰਕਿਰਿਆ ਪੂਰੀ ਹੋਣੀ ਹੈ। ਮੰਨ ਲਉ ਕੋਈ ਲੁਧਿਆਣੇ ਤੋਂ ਦਿੱਲੀ ਜਾਣਾ ਚਾਹੁੰਦਾ ਹੈ। ਹਾਲਾਂਕਿ ਦਿੱਲੀ ਉਸਨੇ ਗੱਡੀ



ਵਿਚ ਬੈਠ ਕੇ ਛੇ ਘੰਟੇ ਵਿਚ ਪਹੁੰਚਣਾ ਹੈ ਪਰ ਯਾਦ ਰੱਖਿਉ, ਛੇ ਘੰਟੇ ਮੁਕੰਮਲ ਹੋਣ ਦੀ ਪ੍ਰਕਿਰਿਆ ਹੈ, ਸ਼ੁਰੂ ਤਾਂ ਉਦੋਂ ਹੀ ਹੋ ਗਿਆ ਜਦੋਂ ਲੁਧਿਆਣੇ ਤੋਂ ਗੱਡੀ ਬਾਹਰ ਕੱਢੀ ਸੀ। ਮੌਤ ਤਾਂ ਉਸੇ ਦਿਨ ਸ਼ੁਰੂ ਹੋ ਗਈ, ਜਿਸ ਦਿਨ ਪਹਿਲਾ ਸਾਹ ਲਿਆ ਸੀ। ਇਹ ਸਫ਼ਰ ਹੌਲੀ ਹੌਲੀ ਤਹਿ ਹੋ ਰਿਹਾ ਹੈ। ਚਿੱਤ ਤਾਂ ਹੀ ਨਹੀਂ ਲੱਗਦਾ, ਕਿਉਂਕਿ ਅਸੀਂ ਸਮਝਦੇ ਹਾਂ ਕਿ ਅਸੀਂ ਮਰਨਾ ਨਹੀਂ। ਰੱਬ ਦੀ ਬੰਦਗੀ ਕਰਨ ਵਾਲਾ ਸਮਝਦਾ ਹੈ, ਮੈਂ ਪੱਲ ਪੱਲ ਮਰ ਰਿਹਾ ਹਾਂ। ਉਹ ਕੰਬਦਾ ਘਰ ਗਿਆ। ਰੰਗ ਪੀਲਾ ਹੋ ਗਿਆ। ਠਾਹ ਕਰਕੇ ਮੰਜੇ 'ਤੇ ਡਿੱਗਿਆ, ਘਰਦਿਆਂ ਨੇ ਪੁੱਛਿਆ ਕੀ ਹੋਇਆ? ਕਹਿੰਦਾ ਹੈ, ਹੁਣ ਕੁਝ ਨਾ ਪੁੱਛੋ, ਕੋਈ ਧਰਮ ਕਰਮ ਮੇਰੇ ਲਈ ਕਰੋ, ਮੈਂ ਪਰਸੋਂ ਮਰ ਜਾਣਾ ਹੈ। ਘਰ ਦੇ ਵੀ ਰੋਣ ਲੱਗ ਪਏ। ਕਹਿੰਦੇ ਹਨ ਕਿ ਤੈਨੂੰ ਕਿਸਨੇ ਕਿਹਾ ਹੈ? ਕਹਿੰਦਾ ਬਾਬੇ ਨੇ ਕਿਹਾ। ਉਸਨੇ ਸਾਰੇ ਬੰਦੇ ਇਕੱਠੇ ਕੀਤੇ। ਜਿਨ੍ਹਾਂ ਨਾਲ ਲੜਿਆ ਸੀ, ਸਭ ਤੋਂ ਮਾਫ਼ੀ ਮੰਗੇ। ਧਿਆਨ ਬਸ ਇਕੋ, ਕਹਿੰਦਾ ਹੋਰ ਕੋਈ ਗੱਲ ਨਾ ਕਰੋ, ਕੋਈ ਪ੍ਰਭੂ ਦੀ ਗੱਲ ਕਰੋ।

ਫ਼ਕੀਰ ਆਇਆ ਤਾਂ ਉਸਨੇ ਦੇਖਿਆ ਕਿ ਰੋਣਾ-ਪਿੱਟਣਾ ਪਿਆ ਹੈ। ਉਹ ਕਹਿੰਦਾ ਹੈ ਮੇਰੇ ਨਾਲ ਗੱਲ ਤਾਂ ਕਰ ਲੈ। ਕਹਿੰਦਾ ਹੈ ਕਿ ਮੇਰੇ ਕੋਲ ਗੱਲ ਕਰਨ ਦਾ ਵਿਹਲ ਹੀ ਕੋਈ ਨਹੀਂ। ਜਿਹੜਾ ਤੈਨੂੰ ਵੀ ਮੈਂ ਸਖ਼ਤ ਬੋਲਿਆ ਹੈ, ਮੈਨੂੰ ਬਖ਼ਸ਼ ਦੇਈਂ। ਉਹ ਕਹਿੰਦਾ ਹੈ ਕਿ ਤੂੰ ਕੋਈ ਨਹੀਂ ਮਰਨਾ। ਉੱਠਕੇ ਖੜਾ ਹੋ। ਉੱਠ ਬੈਠਾ। ਫ਼ਕੀਰ ਕਹਿੰਦਾ ਹੈ ਕਿ ਮੈਂ ਸਿਰਫ਼ ਤੈਨੂੰ ਸਮਝਾਉਣ ਲਈ ਕਿਹਾ ਸੀ ਕਿ ਤੂੰ ਮਰਨਾ ਹੈ, ਪਰ ਅਜੇ ਮਰਨਾ ਨਹੀਂ ਤੂੰ। ਕੀ ਤਿੰਨਾਂ ਦਿਨਾਂ ਵਿਚ ਤੇਰਾ ਚਿੱਤ ਕਿਤੇ ਖਿੰਡਿਆ? ਕਹਿੰਦਾ ਹੈ, ਖਿੰਡਣ ਦੀ ਗੱਲ ਛੱਡ, ਮੈਨੂੰ ਸਾਹਮਣੇ ਬੱਲਦੀ ਹੋਈ ਚਿੱਖਾ ਦਿੱਸਦੀ ਸੀ। ਮੌਤ ਦਿੱਸਦੀ ਹੋਵੇ ਤਾਂ ਚਿੱਤ ਖਿੰਡੇਗਾ ਕਿਵੇਂ। ਫ਼ਕੀਰ ਕਹਿੰਦਾ ਹੈ, ਬਸ ਬੇਟਾ! ਫ਼ਰਕ ਇੰਨਾ ਹੈ ਕਿ ਅਸੀਂ ਜਿਸ ਦਿਨ ਤੁਰੇ ਸਾਂ, ਸਾਡੇ ਮੁਰਸ਼ਦ ਨੇ ਕਿਹਾ ਸੀ ਕਿ ਮਰਨਾ ਜ਼ਰੂਰ ਹੈ। ਲੋਕ ਮਰਨਾ ਦੂਰ ਸਮਝਦੇ ਹਨ ਪਰ ਅਸੀਂ ਇਕ ਸੁਆਸ ਸਮਝਦੇ ਹਾਂ। ਇਸੇ ਕਰਕੇ ਸਾਡਾ ਚਿੱਤ ਕਦੀ ਖਿੰਡਦਾ ਨਹੀਂ।

ਗੁਰੂ ਜੀ ਨੇ ਪਹਿਲੀ ਗੱਲ ਕਹੀ ਕਿ ਜਿਨ੍ਹਾਂ ਨੇ ਆਪਣੇ ਚਿੱਤ ਨੂੰ ਗੁਰੂ ਨਾਲ ਲਾ ਲਿਆ, ਉਹ ਪੂਰੇ ਪ੍ਰਧਾਨ ਹੋ ਗਏ। ਉਹਨਾਂ ਪੂਰਿਆਂ ਦੇ ਲੱਛਣ ਕੀ ਹਨ? ਧੰਨ ਗੁਰੂ ਅਰਜਨ ਸਾਹਿਬ ਜੀ ਦਾ ਇਕ ਬਚਨ ਹੈ। ਉਹ ਕਹਿੰਦੇ ਹਨ ਕਿ ਜਿਹੜੇ ਜਿਉਂਦੇ ਜੀਅ ਪੂਰੇ ਹੋ ਜਾਂਦੇ ਹਨ, ਪਹਿਲਾ ਲੱਛਣ ਉਹਨਾਂ ਦਾ ਹੈ-

*ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ॥*

ਉਹਨਾਂ ਦੀ ਜ਼ਬਾਨ ਉਤੇ ਜੇ ਕੋਈ ਮੰਤਰ ਹੈ, ਕੇਵਲ ਪ੍ਰਮਾਤਮਾ ਦੇ ਨਾਮ ਦਾ। ਉਹ ਸਰਬ-ਵਿਆਪਕ ਪ੍ਰਮਾਤਮਾ ਦੇ ਧਿਆਨ ਵਿਚ ਜੁੜ ਜਾਂਦੇ ਹਨ। ਦੂਜਾ ਉਹਨਾਂ ਦਾ ਲੱਛਣ ਹੈ-

*ਗ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ॥*

ਉਹਨਾਂ ਨੂੰ ਧਿਆਨ ਵਿਚੋਂ ਤੇ ਮੰਤਰ ਵਿਚੋਂ ਗਿਆਨ ਮਿਲਿਆ। ਉਹ ਗਿਆਨ ਸੀ ਕਿ ਉਹਨਾਂ ਨੇ ਦੁੱਖ ਤੇ ਸੁੱਖ ਨੂੰ ਇਕ ਬਰਾਬਰ ਜਾਣ ਲਿਆ ਹੈ। ਉਹਨਾਂ ਦੀ ਜ਼ਿੰਦਗੀ ਜੀਉਣ ਦੀ ਜਿਹੜੀ ਜੁਗਤ ਸੀ, ਉਹ ਸੀ ਨਿਰਮਲਤਾਈ। ਕਦੀ ਅੰਦਰ ਮੈਲਾ ਫੁਰਨਾ ਨਹੀਂ ਫੁਰਨ ਦਿੱਤਾ। ਇਹ ਪੂਰੇ ਹਨ। ਜਿਹੜੇ ਨਿਰਮਲ ਹਨ, ਉਹ ਕਿਸੇ ਨਾਲ ਵੈਰ ਵੀ ਨਹੀਂ ਕਮਾਉਂਦੇ। ਅਗਲਾ ਬਚਨ ਹੈ-

*ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ॥*

ਜਿਹੜੇ ਪੂਰੇ ਪ੍ਰਧਾਨ ਹਨ, ਉਹ ਸਾਰਿਆਂ 'ਤੇ ਦਇਆਲੂ ਹਨ। ਉਹਨਾਂ ਨੇ ਪੰਜ ਜਿਹੜੇ ਦੋਖ ਹਨ, ਉਹਨਾਂ ਨੂੰ ਵਰਜ ਦਿੱਤਾ ਹੈ।

*ਭੋਜਨੰ ਗੋਪਾਲ ਕੀਰਤਨੰ*

ਉਹ ਭੋਜਨ ਕਰਦੇ ਹਨ ਪ੍ਰਮਾਤਮਾ ਦੇ ਕੀਰਤਨ ਦਾ।

*ਅਲਪ ਮਾਯਾ ਜਲ ਕਮਲ ਰਹਤਹ॥*

ਉਹ ਇਸ ਤਰ੍ਹਾਂ ਮਾਇਆ ਵਿਚ ਰਹਿੰਦੇ ਹਨ ਜਿਵੇਂ ਕਮਲ ਦਾ ਫੁੱਲ ਪਾਣੀ ਵਿਚ ਨਿਰਲੇਪ ਰਹਿੰਦਾ ਹੈ। ਪੰਜਵਾਂ ਲੱਛਣ ਹੈ-

*ਉਪਦੇਸੰ ਸਮ ਮਿਤ੍ਰ ਸਤ੍ਰਹ*

ਪੂਰੇ ਜਿਹੜੇ ਹਨ ਉਹਨਾਂ ਸਾਹਮਣੇ ਦੁਸ਼ਮਣ ਆ ਜਾਏ, ਮਿੱਤਰ ਆ ਜਾਏ,

*ਭਗਵੰਤ ਭਗਤਿ ਭਾਵਨੀ॥*

ਭਗਤੀ ਭਾਵਨਾ ਦੇ ਨਾਲ ਇਕੋ ਜਿਹਾ ਉਪਦੇਸ਼ ਦਿੰਦੇ ਹਨ। ਗੁਰੂ ਜੀ ਕਹਿੰਦੇ ਹਨ ਕਿ ਛੇਵਾਂ ਲੱਛਣ ਹੈ ਪੂਰਿਆਂ ਦਾ-

*ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ*

ਪਰਾਈ ਨਿੰਦਿਆ ਵੀ ਆਪਣੇ ਕੰਨਾਂ ਨਾਲ ਨਹੀਂ ਸੁਣਦੇ।

*ਆਪੁ ਤ੍ਰਿਾਗਿ ਸਗਲ ਰੇਣੁਕਹ॥*

(ਅੰਗ ੧੩੫੭)

ਆਪਣਾ ਆਪ ਤਿਆਗ ਦਿੱਤਾ। ਉਹ ਸਾਰਿਆਂ ਦੇ ਚਰਨਾਂ ਦੀ ਧੂੜ ਬਣ ਗਏ। ਇਹ ਹਨ ਪ੍ਰਧਾਨ, ਪੂਰੇ ਪੁਰਖ। ਕਈ ਮੇਰੇ ਵਰਗਿਆਂ ਨੇ ਜ਼ਿੰਦਗੀ ਦਾ ਪ੍ਰੋਜੈਕਟ ਹੀ ਇਹ ਬਣਾਇਆ ਹੈ ਕਿ ਸਵੇਰ ਤੋਂ ਸ਼ਾਮ ਤੱਕ ਪੰਦਰਾਂ-ਵੀਹਾਂ ਦੀ ਜਿੰਨੀ ਦੇਰ ਤੱਕ ਨਿੰਦਿਆ ਨਹੀਂ ਕਰ ਲੈਣੀ, ਰੋਟੀ ਨਹੀਂ ਪੱਚਦੀ। ਉਹ ਬੰਦੇ ਪ੍ਰਮਾਰਥੀ ਕਦੀ ਨਹੀਂ ਹੋ ਸਕਦੇ।

ਨਿੰਦਿਆ ਕਿਵੇਂ ਅੰਦਰ ਦੇ ਨੇਮ ਨੂੰ ਖ਼ਰਾਬ ਕਰਦੀ ਹੈ? ਦੁੱਧ ਚੋਇਆ ਹੋਵੇ ਤੇ ਚੋਏ



ਹੋਏ ਦੁੱਧ ਵਿਚ ਚਾਰ ਕਾਂਜੀ ਦੀਆਂ ਬੂੰਦਾਂ ਪਾ ਦਿਉ। ਦੁੱਧ ਹੋਵੇ 40 ਲਿਟਰ ਤੇ 10 ਬੂੰਦਾਂ ਪਾ ਦਿਉ, 10 ਬੂੰਦਾਂ 40 ਲਿਟਰ ਦੁੱਧ ਨੂੰ ਖ਼ਰਾਬ ਕਰ ਸਕਦੀਆਂ ਹਨ। ਪਿਆਰਿਆ ! ਤੇਰਾ 50 ਦਿਨਾਂ ਦਾ ਕੀਤਾ ਜੱਪ ਤੱਪ ਦੋ ਮਿੰਟ ਦੀ ਨਿੰਦਿਆ ਵਿਚ ਖ਼ਰਾਬ ਹੋ ਸਕਦਾ ਹੈ। ਸਾਹਿਬ ਕਹਿੰਦੇ ਹਨ-

*ਖਟ ਲਖ੍ਯਣ ਪੂਰਨੰ ਪੁਰਖਹ*

ਇਹ ਹਨ ਪੂਰੇ ਪੁਰਖ।

*ਨਾਨਕ ਨਾਮ ਸਾਧ ਸ੍ਵਜਨਹ॥*

(ਅੰਗ ੧੩੫੭)

ਉਹਨਾਂ ਨੂੰ ਸਾਧੂ ਕਿਹਾ ਜਾਂਦਾ ਹੈ। ਜੇ ਕੋਈ ਬੰਦਾ ਤੁਰਦਾ ਹੈ ਤਾਂ ਉਸਦੇ ਮੂੰਹ 'ਤੇ ਉਸਦੀ ਵਾਹ ਵਾਹ ਨਾ ਕਰੋ, ਕਿਉਂਕਿ ਉਸਦੀ ਵਾਹ ਵਾਹ ਉਸਦੇ ਵਿਨਾਸ਼ ਦਾ ਕਾਰਨ ਬਣ ਸਕਦੀ ਹੈ। ਉਹ ਸਮਝ ਲੈਂਦਾ ਹੈ ਕਿ ਮੇਰੇ ਤੋਂ ਅੱਗੇ ਕੋਈ ਨਹੀਂ।

ਮਹਾਤਮਾ ਬੁੱਧ, ਜਿਨ੍ਹਾਂ ਨੇ ਬੜੀ ਘਾਲਣਾ ਘਾਲੀ, ਉਹਨਾਂ ਦੇ ਪਵਿੱਤਰ ਜੀਵਨ ਵਿਚ ਗਿਆਨ ਹੋਣ ਤੋਂ ਬਾਅਦ ਉਹਨਾਂ ਵਿਖਿਆਨ ਸ਼ੁਰੂ ਕੀਤਾ। ਮਹਾਤਮਾ ਬੁੱਧ ਨਾਲੰਦਾ ਗਏ। ਉਥੇ ਉਹਨਾਂ ਨੇ ਪ੍ਰਵਚਨ ਕਰਨਾ ਸ਼ੁਰੂ ਕੀਤਾ। ਨਾਲੰਦਾ ਵਿਚ ਇਕ ਬਹੁਤ ਸਿਆਣਾ ਵਿਦਵਾਨ ਪੰਡਿਤ ਸੀ, ਜਿਸ ਦੀ ਰਸਨਾ 'ਤੇ ਕਿਹਾ ਜਾਂਦਾ ਸੀ ਸੁਰਸਵਤੀ ਬੋਲਦੀ ਹੈ। ਉਸ ਪੰਡਿਤ ਨੂੰ ਪਤਾ ਲੱਗਾ ਕਿ ਮਹਾਤਮਾ ਆਏ ਹਨ। ਉਹ ਮਹਾਤਮਾ ਬੁੱਧ ਨੂੰ ਸੁਣਨ ਲਈ ਚਲਾ ਗਿਆ। ਮਹਾਤਮਾ ਬੁੱਧ ਨੇ ਵਿਖਿਆਨ ਦਿੱਤਾ। ਪੰਡਿਤ ਨੇ ਬੜੇ ਧਿਆਨ ਨਾਲ ਉਸ ਵਿਖਿਆਨ ਨੂੰ ਸੁਣਿਆ। ਸੁਣਨ ਤੋਂ ਬਾਅਦ ਸ਼ਰਧਾ ਭਾਵ ਨਾਲ ਮਹਾਤਮਾ ਬੁੱਧ ਪ੍ਰਤੀ ਸਮਰਪਿਤ ਹੋ ਗਿਆ। ਪੰਡਿਤ ਮਹਾਤਮਾ ਬੁੱਧ ਜੀ ਦੇ ਕੋਲ ਗਿਆ ਤੇ ਉਥੇ ਜਾ ਕੇ ਉਸ ਨੇ ਸ਼ਬਦ ਕਹੇ ਸਨ ਕਿ ਮਹਾਤਮਾ ਬੁੱਧ ਜੀ ! ਤੁਹਾਡੇ ਵਰਗਾ ਕੋਈ ਨਹੀਂ।

ਮਹਾਤਮਾ ਬੁੱਧ ਜੀ ਨੇ ਸੁਣਿਆ ਤੇ ਕਹਿਣ ਲੱਗੇ ਕਿ ਮੈਂ ਤੇਰੇ ਬਾਰੇ ਬਹੁਤ ਕੁਝ ਸੁਣਿਆ ਹੈ। ਤੂੰ ਸਿਆਣਾ ਹੈਂ। ਤੇਰੀ ਬਾਣੀ ਵਿਚ ਮਿਠਾਸ ਹੈ, ਤੇਰੀ ਬਾਣੀ ਸੁਣ ਕੇ ਲੋਕਾਂ ਦੇ ਕੰਨਾਂ ਨੂੰ ਸਕੂਨ ਮਿਲਦਾ ਹੈ, ਪਰ ਪੰਡਿਤ ਜੀ ਸਿਆਣੇ ਵਿਦਵਾਨ ਹੋ ਕੇ ਗੱਲ ਵੀ ਸਿਆਣੀ ਕਰੋ। ਇਸਦਾ ਮਤਲਬ ਕਿ ਤੂੰ ਆਪਣੀ ਜ਼ਬਾਨ ਤੋਂ ਜੋ ਗੱਲਾਂ ਕਰ ਰਿਹਾ ਹੈਂ, ਉਹ ਤੇਰਾ ਆਪਣਾ ਗਿਆਨ ਨਹੀਂ, ਕੇਵਲ ਵਿਖਿਆਨ ਹੈ।

ਪੰਡਿਤ ਕੰਬ ਗਿਆ। ਮਹਾਤਮਾ ਬੁੱਧ ਨੇ ਤਿੰਨ ਪ੍ਰਸ਼ਨ ਕੀਤੇ। ਕਹਿਣ ਲੱਗੇ ਤੂੰ ਤ੍ਰੈ-ਕਾਲ ਦਰਸ਼ੀ ਹੈਂ? ਪੰਡਿਤ ਕਹਿੰਦਾ ਹੈ ਨਹੀਂ। ਤ੍ਰੈ-ਕਾਲ ਦਰਸ਼ੀ ਦਾ ਅਰਥ ਕੀ ਹੈ? ਮਹਾਤਮਾ ਬੁੱਧ ਕਹਿਣ ਲੱਗੇ ਕਿ ਮੇਰੇ ਜਨਮ ਤੋਂ ਪਹਿਲਾਂ ਜਿਸ ਦਿਨ ਦੀ ਪ੍ਰਮਾਤਮਾ ਨੇ ਸ੍ਰਿਸ਼ਟੀ ਰਚੀ ਹੈ, ਕੀ ਉਦੋਂ ਦੇ ਸਾਰੇ ਬੁੱਧਾਂ ਬਾਰੇ ਤੂੰ ਜਾਣਦਾ ਹੈਂ? ਪੰਡਿਤ ਨੇ ਹੱਥ ਜੋੜ ਕੇ ਕਿਹਾ, ਬਿਲਕੁਲ

ਨਹੀਂ। ਕਹਿੰਦੇ ਚਲੋ ਛੱਡੋ ਬੀਤੇ ਦਾ ਤੈਨੂੰ ਕੋਈ ਪਤਾ ਨਹੀਂ, ਆਉਣ ਵਾਲੇ ਬੁੱਧਾਂ ਦੀ ਤੈਨੂੰ ਕੋਈ ਜਾਣਕਾਰੀ ਨਹੀਂ, ਪਰ ਮੈਨੂੰ ਭਰੋਸਾ ਹੈ ਇਸ ਵੇਲੇ ਮੇਰੀ ਉਮਰ ਵਿਚ, ਮੇਰੇ ਕਾਲ ਵਿਚ ਜਿੰਨੇ ਬੁੱਧ ਹਨ, ਉਹਨਾਂ ਬਾਰੇ ਤੂੰ ਸਾਰਾ ਜਾਣਦਾ ਹੋਵੇਂਗਾ। ਪੰਡਿਤ ਨੇ ਚਰਨ ਫੜ ਕੇ ਕਿਹਾ, ਮਹਾਤਮਾ ! ਮੈਂ ਨਹੀਂ ਜਾਣਦਾ। ਕਹਿਣ ਲੱਗੇ ਜੇ ਨਹੀਂ ਜਾਣਦਾ ਤਾਂ ਫਿਰ ਤੂੰ ਕਿਵੇਂ ਕਹਿ ਦਿੱਤਾ ਕਿ ਤੁਹਾਡੇ ਵਰਗਾ ਕੋਈ ਨਹੀਂ। ਕਹਿਣ ਲੱਗਾ, ਬਸ ਆਪ ਜੀ ਦਾ ਚਿਹਰਾ, ਆਪ ਜੀ ਦੀ ਬਾਣੀ, ਆਪ ਜੀ ਦੇ ਖ਼ੁਮਾਰੀ ਵਿਚ ਆਏ ਹੋਏ ਨੇਤਰ ਤੇ ਸਮਾਧੀ ਵਿਚ ਨੇਤਰ ਬੰਦ ਮੇਰੇ ਅੰਦਰ ਨੂੰ ਇੰਨੀ ਸ਼ਰਧਾ ਵਿਚ ਲੈ ਗਏ ਕਿ ਮੈਂ ਸ਼ਰਧਾ ਵੱਸ ਹੋ ਕੇ ਕਹਿ ਦਿੱਤਾ ਕਿ ਆਪ ਵਰਗਾ ਨਾ ਹੈ, ਨਾ ਹੋਵੇਗਾ, ਨਾ ਸੀ। ਉਸ ਵੇਲੇ ਮਹਾਤਮਾ ਬੁੱਧ ਨੇ ਇਕ ਗੱਲ ਕਹੀ। ਕਹਿਣ ਲੱਗੇ - ਸ਼ਰਧਾ ਪ੍ਰਮਾਤਮਾ ਦੀ ਬਹੁਤ ਵੱਡੀ ਦਾਤ ਹੈ, ਪਰ ਸ਼ਰਧਾ ਵੱਸ ਹੋ ਕੇ ਝੂਠ ਨਾ ਬੋਲੋ, ਕਿਉਂਕਿ ਝੂਠ ਦੀ ਉਮਰ ਬਹੁਤ ਥੋੜੀ ਹੈ। ਜੇ ਪ੍ਰਮਾਤਮਾ ਤੈਨੂੰ ਸ਼ਰਧਾ ਦੇਵੇ ਤਾਂ ਸ਼ਰਧਾ ਵਿਚ ਉਹ ਬਾਣੀ ਬੋਲ, ਜਿਸਦੇ ਵਿਚ ਸਚਿਆਈ ਹੋਵੇ, ਕਿਉਂਕਿ ਸਚਾਈ ਵਾਲੇ ਸ਼ਬਦਾਂ ਦੀ ਉਮਰ ਬਹੁਤ ਲੰਮੀ ਹੁੰਦੀ ਹੈ।

ਗੁਰੂ ਜੀ ਸਾਨੂੰ ਸਮਝਾਉਂਦੇ ਪਏ ਹਨ-

*ਜਿਨ ਕਉ ਆਪਿ ਦਇਆਲੁ ਹੋਇ*

ਜਿਨ੍ਹਾਂ ਉੱਪਰ ਪ੍ਰਮਾਤਮਾ ਦਇਆਲੂ ਹੋ ਗਿਆ-

*ਤਿਨ ਉਪਜੈ ਮਨਿ ਗਿਆਨੁ ॥*

ਉਹਨਾਂ ਦੇ ਮਨ ਵਿਚ ਰੂਹਾਨੀਅਤ ਦਾ ਗਿਆਨ ਪੈਦਾ ਹੋਇਆ। ਗਿਆਨ ਵਾਲਾ ਹੀ ਪ੍ਰਧਾਨ ਹੈ। ਗਿਆਨ ਕਿੰਨ੍ਹਾਂ ਨੂੰ ਮਿਲਦਾ ਹੈ ?

*ਜਿਨ ਕਉ ਮਸਤਕਿ ਲਿਖਿਆ*

ਜਿਨ੍ਹਾਂ ਦੇ ਮਸਤਕ 'ਤੇ ਪ੍ਰਭੂ ਜੀ ਤੁਸੀਂ ਆਪਣੀ ਰਹਿਮਤ ਦੇ ਲੇਖ ਲਿਖ ਦਿੱਤੇ ਹਨ।

*ਤਿਨ ਪਾਇਆ ਹਰਿ ਨਾਮੁ ॥ ੧ ॥*

ਉਹਨਾਂ ਨੇ ਹਰੀ ਦਾ ਨਾਮ ਪਾ ਲਿਆ ਹੈ। ਨਾਮ ਵਿਚੋਂ ਗਿਆਨ ਪੈਦਾ ਹੋਇਆ। ਗਿਆਨ ਵਿਚੋਂ ਪ੍ਰਧਾਨ ਪੈਦਾ ਹੋਇਆ।

*ਮਨ ਮੇਰੇ ਏਕੋ ਨਾਮੁ ਧਿਆਇ ॥*

ਮੇਰੇ ਮਨ ! ਤੂੰ ਇਕ ਪ੍ਰਮਾਤਮਾ ਦੇ ਨਾਮ ਨੂੰ ਧਿਆ।

*ਸਰਬ ਸੁਖਾ ਸੁਖ ਊਪਜਹਿ*

ਨਾਮ ਨੂੰ ਧਿਆਏਂਗਾ ਤਾਂ ਸਾਰੇ ਸ੍ਰੇਸ਼ਟ ਸੁੱਖ ਤੇਰੇ ਅੰਦਰ ਪੈਦਾ ਹੋ ਜਾਣਗੇ।

*ਦਰਗਹ ਪੈਧਾ ਜਾਇ ॥ ੧ ॥ ਰਹਾਉ ॥*



ਉਹ ਰੱਬ ਦੀ ਦਰਗਾਹ ਵਿਚ ਇੱਜ਼ਤ ਨਾਲ ਜਾਂਦੇ ਹਨ।

*ਜਨਮ ਮਰਣ ਕਾ ਭਉ ਗਇਆ*

ਜਿਹੜੇ ਪ੍ਰਧਾਨ ਹਨ, ਉਹਨਾਂ ਦਾ ਜਨਮ ਤੇ ਮਰਨ ਦਾ ਡਰ ਚਲਾ ਗਿਆ।

*ਭਾਉ ਭਗਤਿ ਗੋਪਾਲ ॥*

ਉਸ ਧਰਤੀ ਦੀ ਪਾਲਣਾ ਕਰਨ ਵਾਲੇ ਪ੍ਰਭੂ ਦੀ ਪ੍ਰੇਮਾ ਭਗਤੀ ਉਹਨਾਂ ਨੇ ਕੀਤੀ।

*ਸਾਧੂ ਸੰਗਤਿ ਨਿਰਮਲਾ*

ਕਮਾਈ ਵਾਲੇ ਸਾਧੂ ਜਨ ਦੀ ਸੰਗਤ ਕਰਕੇ ਅੰਦਰ ਨਿਰਮਲਤਾਈ ਆ ਗਈ।

*ਆਪਿ ਕਰੇ ਪ੍ਰਤਿਪਾਲ ॥*

ਮੇਰਾ ਵਾਹਿਗੁਰੂ ਆਪ ਉਹਨਾਂ ਦੀ ਪ੍ਰਿਤਪਾਲਣਾ ਕਰਦਾ ਹੈ।

*ਜਨਮ ਮਰਣ ਕੀ ਮਲੁ ਕਟੀਐ*

ਉਹਨਾਂ ਦੇ ਜੀਉਂਦਿਆਂ ਤੇ ਮਰਿਆਂ ਦੀ ਮੈਲ ਕੱਟੀ ਗਈ।

*ਗੁਰ ਦਰਸਨੁ ਦੇਖਿ ਨਿਹਾਲ ॥ ੨ ॥*

ਉਹਨਾਂ ਨੇ ਗੁਰੂ ਦੇ ਦਰਸ਼ਨ ਕੀਤੇ ਤੇ ਨਿਹਾਲ ਹੋ ਗਏ।

*ਥਾਨ ਥਨੰਤਰਿ ਰਵਿ ਰਹਿਆ ਪਾਰਬ੍ਰਹਮੁ ਪ੍ਰਭੁ ਸੋਇ ॥*

ਸਮਝ ਪੈ ਗਈ ਕਿ ਸਾਰੀਆਂ ਥਾਵਾਂ ਵਿਚ ਪਾਰਬ੍ਰਹਮ ਪ੍ਰਮੇਸ਼ਰ ਆਪ ਰਮਿਆ ਹੈ।

*ਸਭਨਾ ਦਾਤਾ ਏਕੁ ਹੈ*

ਸਭ ਨੂੰ ਰਿਜ਼ਕ ਦੇਣ ਵਾਲਾ ਇਕ ਦਾਤਾ ਹੈ-

*ਦੂਜਾ ਨਾਹੀ ਕੋਇ ॥*

ਉਸਤੋਂ ਬਿਨਾਂ ਹੋਰ ਕੋਈ ਨਹੀਂ।

*ਤਿਸੁ ਸਰਣਾਈ ਛੁਟੀਐ*

ਉਸ ਦੀ ਸ਼ਰਨ ਵਿਚ ਆਵਾਂਗੇ ਤਾਂ ਛੁਟਕਾਰਾ ਹੋਵੇਗਾ।

*ਕੀਤਾ ਲੋੜੇ ਸੁ ਹੋਇ ॥ ੩ ॥*

ਜੋ ਕੁਝ ਉਹ ਚਾਹੁੰਦਾ ਹੈ, ਉਹ ਕੁਝ ਹੁੰਦਾ ਹੈ।

*ਜਿਨ ਮਨਿ ਵਸਿਆ ਪਾਰਬ੍ਰਹਮੁ*

ਜਿਨ੍ਹਾਂ ਦੇ ਮਨ ਵਿਚ ਪ੍ਰਮਾਤਮਾ ਵੱਸ ਗਿਆ

*ਸੇ ਪੂਰੇ ਪਰਧਾਨ॥*

ਉਹੀ ਪੂਰੇ ਹਨ।

*ਤਿਨ ਕੀ ਸੋਭਾ ਨਿਰਮਲੀ*

ਉਹਨਾਂ ਪ੍ਰਧਾਨਾਂ ਦੀ ਸ਼ੋਭਾ ਸਾਰੇ ਸੰਸਾਰ ਵਿਚ ਹੈ।

*ਪਰਗਟੁ ਭਈ ਜਹਾਨ॥*

ਉਹਨਾਂ ਦੀ ਜਹਾਨ ਉਸਤਤ ਕਰਦਾ ਹੈ।

*ਜਿਨੀ ਮੇਰਾ ਪ੍ਰਭੁ ਧਿਆਇਆ ਨਾਨਕ ਤਿਨ ਕੁਰਬਾਨ॥ ੪॥*

ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਜਿਨ੍ਹਾਂ ਨੇ ਮੇਰੇ ਪਿਆਰੇ ਪ੍ਰਭੂ ਨੂੰ ਧਿਆਇਆ ਹੈ, ਮੈਂ ਉਹਨਾਂ ਤੋਂ ਕੁਰਬਾਨ ਜਾਂਦਾ ਹਾਂ। ਗੁਰੂ ਕ੍ਰਿਪਾ ਕਰਨ, ਸਾਨੂੰ ਸਾਰਿਆਂ ਨੂੰ ਸੁਮੱਤ ਬਖ਼ਸ਼ਣ। ਅਸੀਂ ਗੁਰਸਿੱਖੀ ਕਮਾਉਣ ਵਾਲੇ ਪਾਸੇ ਤੁਰੀਏ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

☆☆☆